# ਧਰਮ ਪਿਆਰਾ ਕਿ ਸ਼ੁਕੀਨੀ

The child who is decked with prince's robes and who has jewelled chains round his neck, loses all pleasure in his play, his dress hampers him at every step. In fear that it may be frayed, or stained with dust, he keeps himself away from the world, and is afraid even to move.

Mother, it is no gain, thy bondage of finery, if it keep one shut off from the healthful dust of the earth, if it rob one of the right to entrance of the great fair of common human life.

—Rabindranath Tagore


ਲੇਖਕ ਤੇ ਪ੍ਰਕਾਸ਼ਕ :–

18 ਅਗਸਤ 1947 ਤੱਕ ਗੁਰਦੁਆਰਾ ਡੇਹਰਾ ਸਾਹਿਬ ਦੀ ਛਤਰ-ਛਾਇਆ ਹੇਠ ਪ੍ਰਾਣੀ-ਮਾਤਰ ਦਾ ਰਹਿ ਚੁਕਿਆ ਸੇਵਾਦਾਰ

**ਭਗਤ ਪੂਰਨ ਸਿੰਘ**

**ਸੰਸਥਾਪਕ ਪਿੰਗਲਵਾੜਾ, ਅੰਮ੍ਰਿਤਸਰ ।**



ਹਰਦਾਸ ਪ੍ਰਿੰਟਿੰਗ ਪ੍ਰੈਸ, ਸ਼ਰੀਫਪੁਰਾ ਜੀ. ਟੀ. ਰੋਡ, ਅੰਮ੍ਰਿਤਸਰ ।

(5-3-91 ਨੂੰ ਛਪਿਆ 20000, ਹੁਣ ਤਕ ਕੁਲ ਛਪਿਆ 2,80,000)

ਪਹਿਲੇ ਪੰਨੇ ਉਤੇ ਛਪੀਆਂ ਅੰਗਰੇਜ਼ੀ ਸਤਰਾਂ ਦਾ ਅਨੁਵਾਦ ਇਹ ਹੈ :-

ਉਹ ਬੱਚਾ ਜਿਸ ਨੂੰ ਬਾਦਸ਼ਾਹੀ ਚੋਗਿਆਂ ਨਾਲ ਸਜਾਇਆ ਗਿਆ ਹੋਵੇ ਅਤੇ ਜਿਸ ਦੇ ਗਲੇ ਵਿਚ ਹੀਰੇ ਜੜੀਆਂ ਜ਼ੰਜ਼ੀਰਾਂ (ਮੋਤੀਆਂ ਦੇ ਹਾਰ) ਪਾਏ ਗਏ ਹੋਣ ਆਪਣੀ ਖੇਡ ਦਾ ਸਾਰਾ ਸਵਾਦ ਗਵਾ ਲੈਂਦਾ ਹੈ, ਉਸ ਦਾ ਪਹਿਰਾਵਾ ਹਰ ਕਦਮ ਤੇ ਉਸ ਲਈ ਰੁਕਾਵਟ ਬਣਦਾ ਹੈ। ਇਸ ਡਰ ਨਾਲ ਕਿ ਇਹ ਫਟ ਜਾਏਗਾ ਜਾਂ ਮਿੱਟੀ ਨਾਲ ਦਾਗਿਆ ਜਾਏਗਾ, ਉਹ ਆਪਣੇ ਆਪ ਨੂੰ ਦੁਨੀਆਂ ਤੋਂ ਦੂਰ ਰੱਖਦਾ ਹੈ ਅਤੇ ਸਰੀਰਕ ਹਿਲਜੁਲ (ਹਰਕਤ) ਤੋਂ ਵੀ ਸੰਗਦਾ ਰਹਿੰਦਾ ਹੈ। ਹੇ ਮਾਂ, ਤੇਰੀ ਇਸ ਸਜ ਧਜ ਦੀ ਕੈਦ ਤੋਂ ਮੈਂ ਕੀ ਖੱਟ ਸਕਦਾ ਹਾਂ, ਜਦੋਂ ਮੈਨੂੰ ਅਰੋਗਤਾ ਬਖ਼ਸ਼ਣ ਵਾਲੀ ਧਰਤੀ ਦੀ ਮਿੱਟੀ ਤੋਂ ਲਾਂਭੇ ਰਖਿਆ ਜਾਂਦਾ ਹੈ ਅਤੇ ਜਦੋਂ ਮੈਥੋਂ ਆਮ ਮਨੁੱਖੀ ਜੀਵਨ ਦੇ ਮੇਲੇ ਵਿਚ ਦਾਖ਼ਲ ਹੋਣ ਦਾ ਹੱਕ ਹੀ ਖੋਹ ਲਿਆ ਜਾਂਦਾ ਹੈ। -ਮਹਿਰਿਸ਼ੀ ਟੈਗੋਰ

ਧ੍ਰਿਗੁ ਧ੍ਰਿਗੁ ਖਾਇਆ ਧ੍ਰਿਗੁ ਧ੍ਰਿਗੁ ਸੋਇਆ
ਧ੍ਰਿਗੁ ਧ੍ਰਿਗੁ ਕਾਪੜੁ ਅੰਗਿ ਚੜਾਇਆ ॥
ਧ੍ਰਿਗੁ ਸਰੀਰੁ ਕੁਟੰਬ ਸਹਿਤ ਸਿਉ
ਜਿਤੁ ਹੁਣਿ ਖਸਮੁ ਨ ਪਾਇਆ ॥
ਪਉੜੀ ਛੁੜਕੀ ਫਿਰਿ ਹਾਥਿ ਨ ਆਵੈ
ਅਹਿਲਾ ਜਨਮੁ ਗਵਾਇਆ ॥ ੧ ॥

(ਬਿਲਾਵਲੁ ਮਹਲਾ ੩ ਘਰੁ ੧, ਪੰਨਾ ੭੯੬)

ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ ॥
ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ ॥
ਮਿਤ੍ਰ ਨ ਇਠ ਧਨ ਰੂਪ ਹੀਣ ਕਿਛੁ ਸਾਕੁ ਨ ਸਿੰਨਾ ॥

(ਪੰਨਾ ੭੦੭)

ਰਾਜਾ ਸਗਲੀ ਸ੍ਰਿਸਟਿ ਕਾ ਹਰਿਨਾਮਿ ਮਨੁ ਭਿੰਨਾ ॥
ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ ॥ ੭ ॥
(ਵਾਰ ਜੈਤਸਰੀ ਮ: ੫, ਪੰਨਾ ੭੦੭)

ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਹੈ ਤੇ ਪੰਜਵੇਂ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਹੈ।

ਜੇ ਕੋਈ ਟੁੱਟੀ ਝੌਂਪੜੀ ਵਿਚ ਵੱਸਦਾ ਹੋਵੇ, ਉਸ ਦੇ ਸਾਰੇ ਕੱਪੜੇ ਪਾਟੇ ਹੋਏ ਹੋਣ, ਉਸ ਦੀ ਕੋਈ ਉੱਚੀ ਜਾਤ ਨਾ ਹੋਵੇ, ਉਸ ਨੂੰ ਸਤਿਕਾਰ ਅਤੇ ਆਦਰ ਨਾ ਮਿਲਦਾ ਹੋਵੇ ਤੇ ਉਹ ਜੰਗਲਾਂ ਵਿਚ ਭਉਂਦਾ ਫਿਰਦਾ ਹੋਵ੍ਹੇ, ਨਾ ਕੋਈ ਉਸ ਦਾ ਮਿੱਤਰ ਤੇ ਨਾ ਕੋਈ ਸਾਕ ਸਿਆਣੂੰ ਹੀ ਹੋਵੇ, ਪਰ ਜੇ ਉਸ ਦਾ ਮਨ ਹਰੀ ਦੇ ਨਾਮ ਵਿਚ ਭਿਜਿਆ ਹੋਇਆ ਹੈ ਤਾਂ (ਜਾਣ ਲਓ ਕਿ) ਉਹ ਸਾਰੀ ਸ੍ਰਿਸ਼ਟੀ ਦਾ ਰਾਜਾ ਹੈ। ਉਸ ਦੀ ਚਰਨ ਧੂੜੀ ਨਾਲ ਹੀ ਮਨੁੱਖ ਦੇ ਮਨ ਦਾ ਉਧਾਰ ਹੋ ਜਾਂਦਾ ਹੈ ਪਰ ਇਹ ਧੂੜੀ ਮਿਲਦੀ ਤਾਂ ਹੈ ਜੇ ਹਰੀ ਪ੍ਰਸੰਨ ਹੋਵੇ। ਇਸ ਕਿਤਾਬਚੇ ਦੇ ਅੰਤਲੇ ਪੰਨੇ ਦੀ ਤਸਵੀਰ ਵਿਚ ਇਕ ਕਪੜੇ ਦੀ ਦੁਕਾਨ ਦਿਖਾਈ ਗਈ ਹੈ। ਬੱਚੇ ਆਪਣੇ ਮਾਤਾ ਪਿਤਾ ਨਾਲ ਇਉਂ ਗੱਲਾਂ ਕਰ ਰਹੇ ਹਨ :—

"ਪਿਤਾ ਜੀ, ਖਾਣ ਤੇ ਪਹਿਨਣ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ਬਦਾਂ ਤੋਂ ਇਹ ਸਿੱਖਿਆ ਮਿਲਦੀ ਹੈ ਕਿ ਧਰਮ ਅਨੁਸਾਰ ਜੀਵਨ ਬਤੀਤ ਕਰਦਿਆਂ ਹੋਇਆਂ ਜੇਕਰ ਘੱਟ ਮੁੱਲ ਦੇ ਕੱਪੜੇ ਵੀ ਪਾਉਣੇ ਪੈ ਜਾਣ ਤਾਂ ਵੀ ਕੋਈ ਹਰਜ ਨਹੀਂ ਹੈ ਤੇ ਧਰਮ ਦੇ ਨਿਯਮਾਂ ਤੋਂ ਬੇ-ਮੁਖ ਹੋ ਕੇ ਵਧੀਆ ਕਪੜਿਆਂ ਦਾ ਪਹਿਨਣਾ ਲਾਹਨਤ ਹੈ। ਧਰਮ ਦੇ ਨਿਯਮਾਂ ਅਨੁਸਾਰ ਜੀਵਨ ਬਤੀਤ ਕਰਦਿਆਂ ਦੋ ਗੱਲਾਂ ਸਨਮੁਖ ਰਖੀਆਂ ਜਾਣੀਆਂ ਚਾਹੀਦੀਆਂ ਹਨ। ਇਕ ਇਹ ਕਿ ਪੈਸਾ ਈਮਾਨਦਾਰੀ ਨਾਲ ਕਮਾਇਆ ਹੋਵੇ ਤੇ ਦੂਜੀ ਇਹ ਕਿ ਉਸ ਕਮਾਈ ਵਿਚੋਂ ਦਸਵੰਧ ਦੀ ਰਕਮ ਧਰਮ

ਕਾਰਜਾਂ ਤੇ ਖ਼ਰਚ ਕੀਤੀ ਜਾਵੇ, ਭਾਵੇਂ ਇਸ ਤਰ੍ਹਾਂ ਕੀਤਿਆਂ ਜੀਵਨ ਲੋੜਾਂ ਦੀ ਪੂਰਤੀ ਵਿਚ ਕਿਰਸ ਵੀ ਕਰਨੀ ਪਵੇ। ਪਿਤਾ ਜੀ, ਅਸੀਂ ਤੁਹਾਨੂੰ ਯਕੀਨ ਕਰਾਉਂਦੇ ਹਾਂ ਕਿ ਅਸੀਂ ਥੋੜ੍ਹੇ ਵਿਚ ਵੀ ਗੁਜ਼ਾਰਾ ਕਰ ਲਵਾਂਗੇ। ਸਾਡਾ ਕੀ ਘਸ ਜਾਂਦਾ ਹੈ ਜੇ ਅਸੀਂ ਥੋੜ੍ਹੇ ਮੁੱਲ ਦੇ ਮਾਮੂਲੀ ਕੱਪੜਿਆਂ ਨਾਲ ਤਨ ਕੱਜ ਲਾਈਏ ? ਆਖਿਰ ਕੱਪੜੇ ਪਹਿਨਣ ਦਾ ਮਨੋਰਥ ਤਾਂ ਸਰੀਰ ਕੱਜਣਾ ਹੀ ਹੁੰਦਾ ਹੈ ਨਾ ਕਿ ਸ਼ੁਕੀਨੀ ਕਰਨਾ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਤਿਆਰ ਕਰਕੇ ਉਸ ਦਾ ਸਾਰ ਮੁੰਦਾਵਣੀ ਵਿਚ ਦਿੱਤਾ ਹੈ। ਉਸ ਵਿਚ ਸਤਿ ਤੇ ਸੰਤੋਖ ਨੂੰ ਬੜੀ ਮਹਾਨਤਾ ਦਿਤੀ ਗਈ ਹੈ। ਦਾਨ ਉਹ ਮਨੁੱਖ ਹੀ ਕਰ ਸਕਦਾ ਹੈ ਜੋ ਸਤਿ ਅਤੇ ਸੰਤੋਖ ਦੋਹਾਂ ਦਾ ਧਾਰਨੀ ਹੋਵੇ। ਇਸ ਗੱਲ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹੇਠ ਲਿਖੇ ਸ਼ਬਦ ਵਿਚ ਸੰਖੇਪ ਰੂਪ ਵਿਚ ਦੱਸਿਆ ਗਿਆ ਹੈ :—

"ਸਤੁ ਸੰਤੋਖੁ ਦਇਆ ਕਮਾਵੈ ਏਹ ਕਰਣੀ ਸਾਰ ॥"
(ਪੰਨਾ ੫੧)

ਇਸ ਲਈ ਪਿਤਾ ਜੀ, ਸਾਨੂੰ ਬੱਚਤ ਕਰਕੇ ਆਪਣੇ ਧਨ ਨੂੰ ਲੋਕ-ਭਲਾਈ ਲਈ ਖ਼ਰਚ ਕਰਨਾ ਚਾਹੀਦਾ ਹੈ। ਰੱਬ ਸਭ ਦਾ ਖਿਆਲ ਰੱਖਦਾ ਹੈ ਤੇ ਸਾਨੂੰ ਵੀ ਏਸੇ ਤਰ੍ਹਾਂ ਕਰਨਾ ਚਾਹੀਦਾ ਹੈ:—

"ਸਗਲ ਕੀ ਚਿੰਤਾ ਜਿਸੁ ਮਨ ਮਾਹਿ ॥
ਤਿਸ ਤੇ ਬਿਰਥਾ ਕੋਈ ਨਾਹਿ ॥" (ਪੰਨਾ ੨੮੨)

ਅਰਥਾਤ—ਰੱਬ ਨੂੰ ਹਰ ਇਕ ਜੀਵ ਦੀ ਚਿੰਤਾ ਹੈ। ਕੋਈ ਵੀ ਜੀਵ ਉਸ ਦੀ ਨਿਗ੍ਹਾ ਵਿਚ ਬੇ-ਅਰਥ ਨਹੀਂ। ਬੱਚੇ ਮਾਂ ਬਾਪ ਨੂੰ ਕਹਿ ਰਹੇ ਹਨ ਕਿ ਸੰਸਾਰ ਦੇ ਮਨੁੱਖ ਤੇ ਜੀਵ ਉਸ ਸੂਰਤ ਵਿਚ ਹੀ ਸੁੱਖ ਸ਼ਾਂਤੀ ਨਾਲ ਰਹਿ ਸਕਦੇ ਹਨ ਜੇਕਰ ਉਹਨਾਂ ਵਿਚੋਂ ਹਰ ਇਕ ਜਣਾ ਅਜਿਹੀ ਜੁਗਤ ਨਾਲ ਜੀਵੇ ਕਿ

ਉਹ ਹੋਰਨਾਂ ਜੀਵਾਂ ਦੇ ਦੁੱਖਾਂ ਦੀ ਨਵਿਰਤੀ ਤੇ ਸੁੱਖਾਂ ਦੀ ਉਤਪਤੀ ਲਈ ਨਾ ਕੇਵਲ ਧਨ ਦਾ ਪੂਰਾ ਤਾਣ ਲਾਵੇ ਬਲਕਿ ਤਨ ਤੇ ਮਨ ਦੀਆਂ ਸ਼ਕਤੀਆਂ ਨੂੰ ਵੀ ਪੂਰੀ ਤਰ੍ਹਾਂ ਵਰਤੇ । ਪਿਤਾ ਜੀ, ਸਾਨੂੰ ਵੀ ਜੀਵਨ ਜੀਉਣ ਦਾ ਅਧਿਕਾਰੀ ਹੋਣ ਲਈ ਸੰਤੋਖ ਰਖਦਿਆਂ ਹੋਇਆਂ ਸਮਾਜਿਕ ਜੀਵਨ ਦੀ ਉਸ ਜੁਗਤ ਨੂੰ ਅਪਨਾਉਣਾ ਚਾਹੀਦਾ ਹੈ ਜਿਸ ਦਾ ਨਾਮ ਦਸਵੰਧ ਹੈ। ਦਸਵੰਧ ਹਰ ਮਨੁੱਖ ਵਲੋਂ ਧਰਮ ਦੀ ਬੀਮਾ ਕੰਪਨੀ ਦਾ ਮਾਨੋ ਪ੍ਰੀਮੀਅਮ ਹੁੰਦਾ ਹੈ। ਮਨੁੱਖ ਨਾ ਸਦਾ ਤੰਦਰੁਸਤ ਰਹਿੰਦਾ ਹੈ ਅਤੇ ਨਾ ਹੀ ਰੋਜ਼ਗਾਰ ਕਮਾਉਣ ਲਈ ਸਦਾ ਨਿੱਗਰ ਨੈਣਾਂ ਪ੍ਰਾਣਾਂ ਵਾਲਾ ਹੀ ਰਹਿੰਦਾ ਹੈ। ਦਸਵੰਧ ਕੱਢਣ ਦੀ ਮਰਿਯਾਦਾ ਨੂੰ ਕਾਇਮ ਰੱਖਣਾ ਜਿਥੇ ਸਮਾਜ ਨੂੰ ਉੱਨਤ ਕਰ ਸਕਣ ਵਾਲੇ ਇਕ ਸਾਧਨ ਨੂੰ ਕਾਇਮ ਰੱਖਣਾ ਹੈ ਉਥੇ ਆਪਣੇ ਨਿਤਾਣਪੁਣੇ ਦੇ ਕਿਸੇ ਸਮੇਂ ਲਈ ਨਿਤਾਣਿਆਂ ਦੀ ਸਹਾਇਤਾ ਦੇ ਸੋਮੇ ਨੂੰ ਕਾਇਮ ਰੱਖਣਾ ਹੈ।

ਬੱਚੇ ਮਾਂ ਬਾਪ ਤੋਂ ਪੁੱਛਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਹੇਠ ਲਿਖਿਆ ਸ਼ਬਦ ਕੀ ਦੱਸਦਾ ਹੈ :—

ਆਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ ॥
ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ ॥੧॥
ਸੇਵਕ ਕਉ ਨਿਕਟੀ ਹੋਇ ਦਿਖਾਵੈ ॥੧॥
ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ ॥
(ਪੰਨਾ ੪੦੩ ਆਸਾ ਮ: ੫)

ਇਹ ਸ਼ਬਦ ਸਾਨੂੰ ਇਹ ਸਿੱਖਿਆ ਦਿੰਦਾ ਹੈ ਕਿ ਜਿਹੜੇ ਸਮਾਜ ਸੇਵਕ ਪਰਉਪਕਾਰੀ ਬੰਦੇ ਦੀਨ ਦੁੱਖੀ ਪ੍ਰਾਣੀਆਂ ਦੀ ਸੇਵਾ ਸਹਾਇਤਾ ਕਰ ਰਹੇ ਹੁੰਦੇ ਹਨ, ਜਾਂ ਸਮਾਜ ਨੂੰ ਉੱਨਤ ਕਰਨ ਵਾਲੇ ਅਨੇਕ ਪ੍ਰਕਾਰ ਦੇ ਰਚਨਾਤਮਿਕ ਕਾਰਜ ਕਰ ਰਹੇ ਹੁੰਦੇ ਹਨ, ਅਸੀਂ ਉਨ੍ਹਾਂ ਨੂੰ ਦਸਵੰਧ ਦੀ ਮਾਇਆ ਦੇ ਗੱਫੇ ਦੇਈਏ ਤਾਂ ਜੋ

ਉਹ ਬੇ-ਫ਼ਿਕਰ ਹੋ ਕੇ ਆਪਣੇ ਕਾਰਜਾਂ ਨੂੰ ਕਰਦੇ ਰਹਿਣ।

ਬੱਚੇ ਆਪਣੇ ਪਿਤਾ ਜੀ ਨੂੰ ਦੱਸ ਰਹੇ ਹਨ ਕਿ ਲਾਲਾ ਹਰਦਇਆਲ ਐਮ. ਏ. ਨੇ ਆਪਣੀ ਪੁਸਤਕ Hints for self-culture ਵਿਚ ਬੰਦੇ ਦੇ ਆਲੇ ਦੁਆਲੇ ਇਹ ਪੰਜ ਘੇਰੇ ਖਿਚੇ ਹਨ :—੧. ਟੱਬਰ । ੨. ਪਿੰਡ । ੩. ਰਿਆਸਤ । ੪. ਦੇਸ਼ । ੫. ਦੁਨੀਆਂ।

ਅਸਲ ਮਨੁੱਖ ਉਹ ਹੈ ਜੋ ਆਪਣੇ ਆਪ ਨੂੰ ਇਨ੍ਹਾਂ ਸਾਰਿਆਂ ਹੀ ਘੇਰਿਆਂ ਦਾ ਮੈਂਬਰ ਸਮਝੇ ਤੇ ਇਨ੍ਹਾਂ ਲਈ ਆਪਣਾ ਜੋ ਵੀ ਜ਼ਰੂਰੀ ਕਰਤੱਵ ਹੋਵੇ ਉਸ ਨੂੰ ਪੂਰਾ ਕਰੇ। ਇਸ ਤਰ੍ਹਾਂ ਇੰਗਲੈਂਡ ਦੀ ਛਪੀ ਐਲ. ਜੇ. ਐਫ. ਬ੍ਰਿੰਬਲ ਦੀ ਪੁਸਤਕ 'ਸੋਸ਼ਲ ਸਟੱਡੀਜ਼ ਐਂਡ ਵਰਲਡ ਸਿਟੀਜ਼ਨਸ਼ਿਪ' ਵਿਚ ਵੀ ਲਿਖਿਆ ਹੈ ਕਿ ਸਮਾਜਿਕ ਜ਼ਿੰਮੇਵਾਰੀਆਂ ਮਨੁੱਖ ਲਈ ਓਨੀਆਂ ਹੀ ਜ਼ਰੂਰੀ ਹੁੰਦੀਆਂ ਹਨ ਜਿੰਨੀਆਂ ਟੱਬਰ ਦੇ ਜੀਆਂ ਵੱਲ ਜ਼ਿੰਮੇਵਾਰੀਆਂ। ਸਮਾਜਿਕ ਜ਼ਿੰਮੇਵਾਰੀਆਂ ਵਿਚੋਂ ਇਕ ਇਹ ਵੀ ਜ਼ਰੂਰੀ ਹੁੰਦੀ ਹੈ ਕਿ ਮਨੁੱਖ ਉਹਨਾਂ ਬੰਦਿਆਂ ਦੀ ਸਹਾਇਤਾ ਕਰੇ ਜਿਹੜੇ ਕੌਮੀ ਅਣਖ ਸਚਾਈ ਜਾਂ ਹੋਰ ਧਰਮ ਦੇ ਕਾਰਜਾਂ ਲਈ ਲੜ ਰਹੇ ਹੋਣ।

ਲੇਖਕ ਦੇ ਠੀਕ ਸ਼ਬਦ ਇਹ ਹਨ—

To support those who are fighting the battle of national honour and truth.

ਹੁਣ ਦੱਸੋ ਪਿਤਾ ਜੀ ਕਿ ਕੀ ਭਗਤ ਪੂਰਨ ਸਿੰਘ ਜੀ ਆਪਣੀ ਪਿੰਗਲਵਾੜਾ ਸੰਸਥਾ ਵਿਚ ਗ਼ਰੀਬ ਤੇ ਬੇ-ਆਸਰੇ ਰੋਗੀਆਂ ਤੇ ਅਪਾਹਿਜਾਂ ਦੀ ਸੇਵਾ ਸੰਭਾਲ ਕਰ ਕੇ ਇਕ ਅਜਿਹਾ ਕੰਮ ਨਹੀਂ ਕਰ ਰਹੇ ਜਿਹੜਾ ਦੇਸ਼ ਦੀ ਅਣਖ ਨਾਲ ਸੰਬੰਧ ਰੱਖਦਾ ਹੈ ? ਪਿੰਗਲਵਾੜੇ ਵਿਚ ਸੰਭਾਲੇ ਜਾਣ ਵਾਲੇ ਰੋਗੀ ਇਕੱਲੇ ਅੰਮ੍ਰਿਤਸਰ ਸ਼ਹਿਰ ਜਾਂ ਜ਼ਿਲ੍ਹੇ ਦੇ ਹੀ ਨਹੀਂ ਹੁੰਦੇ ਹਨ

ਬਲਕਿ ਪੰਜਾਬ ਦੇ ਹੋਰ ਜ਼ਿਲ੍ਹਿਆਂ ਤੇ ਦੇਸ਼ ਦੀਆਂ ਅਨੇਕਾਂ ਹੋਰ ਰਿਆਸਤਾਂ ਦੇ ਵੀ ਹੁੰਦੇ ਹਨ। ਭਗਤ ਜੀ ਨੇ ਅੰਮ੍ਰਿਤਸਰ ਨੂੰ ਇਸ ਲਈ ਚੁਣਿਆ ਸੀ ਕਿਉਂਕਿ ਇਥੇ ਇਕ ਪੂਰੇ ਦਰਜੇ ਦਾ ਸਰਕਾਰੀ ਹਸਪਤਾਲ ਹੈ ਜੋ ਇਕ ਮੈਡੀਕਲ ਕਾਲਜ ਦੇ ਪ੍ਰਬੰਧ ਹੇਠਾਂ ਚਲਦਾ ਹੈ। ਆਪ ਨੂੰ ਪਤਾ ਹੈ ਕਿ ਦੇਸ਼ ਦੇ ਹਸਪਤਾਲਾਂ ਵਿਚ ਰੋਗੀਆਂ ਦੇ ਦਾਖ਼ਲੇ ਦੀ ਜਗ੍ਹਾ ਬੜੀ ਥੋੜ੍ਹੀ ਹੈ ਅਤੇ ਪਾਗਲਪਨ ਤੇ ਤਪਦਿਕ ਆਦਿ ਰੋਗਾਂ ਲਈ ਤਾਂ ਏਨੀ ਥੋੜ੍ਹੀ ਹੈ ਜਿਵੇਂ ਆਟੇ ਵਿਚ ਲੂਣ। ਅਨੇਕਾਂ ਰੋਗੀ ਹਸਪਤਾਲਾਂ ਤੋਂ ਆਪਣਾ ਇਲਾਜ ਹਸਪਤਾਲਾਂ ਵਿਚ ਦਾਖ਼ਿਲ ਹੋ ਕੇ ਨਹੀਂ ਕਰਾ ਸਕਦੇ ਉਨ੍ਹਾਂ ਨੂੰ ਹਸਪਤਾਲਾਂ ਤੋਂ ਬਾਹਰ ਰਹਿ ਕੇ ਆਪਣਾ ਇਲਾਜ ਕਰਾਉਣਾ ਪੈਂਦਾ ਹੈ। ਭਗਤ ਪੂਰਨ ਸਿੰਘ ਨੇ ਇਸ ਗੱਲ ਨੂੰ ਮੁੱਖ ਰੱਖਿਆ ਹੈ ਤੇ ਗੁਰੂ ਕੀ ਨਗਰੀ ਸ੍ਰੀ ਅੰਮ੍ਰਿਤਸਰ ਵਿਚ ਇਹ ਸੇਵਾ ਦਾ ਕਾਰਜ ਆਰੰਭਿਆ ਹੈ। ਰੋਗੀਆਂ ਨੂੰ ਤਾਂ ਉਹ ਪਿੰਗਲਵਾੜੇ ਵਿਚ ਸੰਭਾਲਦੇ ਹਨ ਪਰ ਉਹਨਾਂ ਦਾ ਇਲਾਜ ਅੰਮ੍ਰਿਤਸਰ ਦੇ ਪੂਰੇ ਦਰਜੇ ਦੇ ਸਰਕਾਰੀ ਹਸਪਤਾਲਾਂ ਤੋਂ ਕਰਵਾਉਂਦੇ ਹਨ। ਅਸਾਂ ਸੁਣਿਆ ਹੈ ਕਿ ਉਹਨਾਂ ਦੀ ਸੰਸਥਾ ਦਾ ਖ਼ਰਚ ਪੰਜ ਲੱਖ ਰੁਪਏ ਮਹੀਨਾ ਦੇ ਕਰੀਬ ਹੈ। ਉਹ ਆਪ ਤਾਂ ਨਿਰਧਨ ਹਨ ਪਰ ਕਈ ਧਰਮੀ ਬੰਦੇ ਜਿਹੜੇ ਆਪਣੀ ਦਸ਼ਾਂ ਨਹੁੰਆਂ ਦੀ ਕਿਰਤ ਕਮਾਈ ਵਿਚੋਂ ਗੁਰੂ ਦੇ ਨਾਮ ਤੇ ਦਸਵੰਧ ਕੱਢਣਾ ਜਾਂ ਦਾਨ ਕੱਢਣਾ ਆਪਣੇ ਹਉਮੈ ਦੇ ਤੇ ਦਿਖਾਵੇ ਦੇ ਖ਼ਰਚਾਂ ਨਾਲੋਂ ਵਧੇਰੇ ਜ਼ਰੂਰੀ ਸਮਝਦੇ ਹੋਣ ਉਹਨਾਂ ਨੂੰ ਮਾਇਆ ਭੇਜਦੇ ਰਹਿੰਦੇ ਹਨ ਜਿਨ੍ਹਾਂ ਦੀ ਮਾਇਆ ਨਾਲ ਸੰਸਥਾ ਦਾ ਕੰਮ ਚਲਦਾ ਰਹਿੰਦਾ ਹੈ।

## ਦਸਵੰਧ ਕੱਢਣਾ ਕਿਉਂ ਜ਼ਰੂਰੀ

ਪਿਤਾ ਜੀ, ਦਸਵੰਧ ਦੀ ਗੱਲ ਖਾਸ ਤੌਰ ਤੇ ਧਿਆਨ ਵਿਚ ਲਿਆਉਣ ਵਾਲੀ ਹੈ, ਇਹ ਗੱਲ ਮਾਮੂਲੀ ਨਹੀਂ। ਸਿੱਖ ਪੰਥ ਦਾ

ਇਤਿਹਾਸ ਇਹ ਹੈ ਕਿ ਖਾਲਸਾ ਜੀ ਦੀ ਸੰਗਤ ਪਾਸ ਇਕ ਬ੍ਰਾਹਮਣ ਆਇਆ ਸੀ। ਉਸ ਨੇ ਕਿਹਾ ਕਿ ਖਾਲਸਾ ਜੀ ਕਸੂਰ ਦੇ ਪਠਾਣ ਮੇਰੀ ਬ੍ਰਾਹਮਣੀ ਨੂੰ ਜਬਰਨ ਲੈ ਗਏ ਹਨ, ਤੁਸੀਂ ਉਨ੍ਹਾਂ ਜਾਬਰਾਂ ਪਾਸੋਂ ਮੇਰੀ ਬ੍ਰਾਹਮਣੀ ਨੂੰ ਛੁਡਾਓ। ਖਾਲਸਾ ਜੀ ਉਸੇ ਵੇਲੇ ਤੁਰ ਪਏ ਤੇ ਪੜ ਸਿੰਘਾਂ ਨੇ ਸ਼ਹੀਦੀ ਪਾ ਕੇ ਉਸ ਬ੍ਰਾਹਮਣ ਦੀ ਬ੍ਰਾਹਮਣੀ ਨੂੰ ਪਠਾਣ ਹਾਕਮ ਤੋਂ ਛੁਡਾਇਆ। ਪਿਤਾ ਜੀ, ਭਗਤ ਜੀ ਇਸ ਸਮੇਂ 52 ਪਾਗਲ ਕੁੜੀਆਂ ਤੇ 127 ਪਾਗਲ ਇਸਤਰੀਆਂ ਨੂੰ ਸਾਂਭ ਰਹੇ ਹਨ। ੩੦ ਦੇ ਕਰੀਬ ਲੂਲ੍ਹੇ ਬੱਚੇ ਹਨ; ਕੁੱਲ ਗਿਣਤੀ 300 ਦੇ ਕਰੀਬ ਹੈ। ਇਸ ਲਈ ਸਾਨੂੰ ਸੋਚਣਾ ਪਵੇਗਾ ਕਿ ਜੇਕਰ ਸਿੰਘਾਂ ਨੇ ਜਾਨਾਂ ਦੇ ਕੇ ਇਸਤਰੀਆਂ ਨੂੰ ਜਾਬਰਾਂ ਦੇ ਕਬਜ਼ ਵਿਚੋਂ ਕੱਢਿਆ ਸੀ ਤਾਂ ਫਿਰ ਅਸੀਂ ਦਸਵੰਧ ਕਿਉਂ ਨਾ ਕਢੀਏ ਤਾਂ ਜੋ ਭਗਤ ਜੀ ਸਾਡੇ ਦਾਨ ਨਾਲ ਉਹਨਾਂ ਪਾਗਲ ਕੁੜੀਆਂ ਤੇ ਜਵਾਨ ਇਸਤਰੀਆਂ ਨੂੰ ਸੜਕਾਂ ਤੇ ਅਵਾਰਾ ਫਿਰਨ ਤੋਂ ਬਚਾ ਸਕਣ ਜਿਥੇ ਜਾਨ ਦੇ ਨਾਲ ਨਾਲ ਉਹਨਾਂ ਦੀ ਇੱਜ਼ਤ ਵੀ ਖ਼ਤਰੇ ਵਿਚ ਹੁੰਦੀ ਹੈ। ਜੇਕਰ ਅਜਿਹੇ ਕੰਮਾਂ ਲਈ ਆਪਣਾ ਆਪ ਅਰਪਨ ਨਾ ਕਰਦਿਆਂ ਹੋਇਆਂ ਆਪਾਂ ਦਸਵੰਧ ਦੇਣ ਦਾ ਵੀ ਖ਼ਿਆਲ ਨਾ ਕਰੀਏ ਤਾਂ ਫਿਰ ਅਸੀਂ ਉਹਨਾਂ ਸਿੰਘਾਂ ਦੀ ਸ਼ਹੀਦੀ ਦਾ ਕੀ ਮੁੱਲ ਪਾਵਾਂਗੇ ਜਿਨ੍ਹਾਂ ਨੇ ਜਾਨਾਂ ਵਾਰ ਕੇ ਪਰਾਈਆਂ ਇਸਤਰੀਆਂ ਦੀਆਂ ਜਾਨਾਂ ਤੇ ਇੱਜ਼ਤਾਂ ਬਚਾਈਆਂ ਸਨ। ਪਿਤਾ ਜੀ ਅੰਗਰੇਜ਼ ਵਿਦਵਾਨ ਕਾਰਲਾਇਲ ਦਾ ਕਥਨ ਹੈ:—

He knows how to live,
who know when to die.

ਅਰਥਾਤ—ਜਿਉਂਦਾ ਰਹਿਣ ਦੀ ਜਾਚ ਉਸ ਬੰਦੇ ਨੂੰ ਹੁੰਦੀ ਹੈ ਜਿਹੜਾ ਬੰਦਾ ਉਸ ਸਮੇਂ ਨੂੰ ਬੁੱਝ ਸਕੇ ਜਿਸ ਸਮੇਂ ਉਸ ਨੂੰ ਆਪਣੇ ਕਿਸੇ ਕਰਤੱਵ ਦੀ ਪੂਰਤੀ ਲਈ ਆਪਣੀ ਜਾਨ ਨੂੰ ਵਾਰ ਦੇਵੇ।

ਪਿਤਾ ਜੀ, ਜਦ ਭਾਰਤ ਦੇ ਬੰਦਿਆਂ ਨੇ ਸਿੰਘ ਬਣ ਕੇ ਸ਼ਹੀਦੀ ਪਾਉਣ ਦੀ ਜਾਚ ਸਿਖੀ ਤੇ ਧਰਮ ਲਈ ਜਾਨਾਂ ਦੇ ਕੇ ਸ਼ਹੀਦੀਆਂ ਪਾਈਆਂ ਸਨ ਤਾਂ ਹੀ ਭਾਰਤ ਵਾਸੀਆਂ ਦੇ ਸਿਰਾਂ ਤੋਂ ਗ਼ੈਰਮੁਲਕੀ ਹਮਲਿਆਂ ਦਾ ਕਲੰਕ ਲੱਥਿਆ ਸੀ ਤੇ ਜੇ ਭਾਰਤ ਦੇ ਬੰਦੇ ਜੀਵਨ ਦੀ ਇਹ ਜਾਚ ਨਾ ਸਿਖਦੇ ਤਾਂ ਕਾਬਲ ਵਾਲੇ ਪਾਸੇ ਤੋਂ ਭਾਰਤ ਵੱਲ ਨੂੰ ਗ਼ੈਰਮੁਲ਼ਕੀ ਹਮਲਿਆਂ ਦਾ ਦਰਿਆ ਵਗਦਾ ਰਹਿਣਾ ਸੀ। ਜਿਸ ਦਰਿਆ ਦੇ ਕਾਰਨ ਸਾਡੇ ਦੇਸ਼ ਦੇ ਮਰਦਾਂ, ਇਸਤਰੀਆਂ ਦੀ ਬੇਪਤੀ ਸਮੇਤ ਹਰ ਪ੍ਰਕਾਰ ਦੇ ਕਹਿਰ ਸਾਡੇ ਦੇਸ਼ ਦੇ ਬੰਦਿਆਂ ਉਤੇ ਹੋਣੇ ਸਨ। ਪਿਤਾ ਜੀ, ਜਿਹੜੇ ਬੰਦੇ ਉਸ ਉਪਦੇਸ਼ ਨੂੰ ਨਹੀਂ ਮੰਨਿਆ ਕਰਦੇ ਜੋ ਸਿੱਖ ਗੁਰੂ ਸਾਹਿਬਾਨ ਨੇ ਧਰਮ ਲਈ ਜਾਨ ਦੇਣ ਲਈ ਦਿਤਾ ਸੀ ਤਾਂ ਉਹਨਾਂ ਦਾ ਜੋ ਬੁਰਾ ਹਾਲ ਹੁੰਦਾ ਰਹਿਣਾ ਸੀ ਉਸ ਹਾਲ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਿਰੀ ਰਾਗ ਦੀ ਬਾਣੀ ਵਿਚ ਦਰਜ ਕੀਤਾ ਗਿਆ ਹੈ। ਉਹ ਹਾਲ ਬੇਮੁੱਲੀਆ ਮੌਤਾਂ, ਕਾਇਰਤਾ ਦੀਆਂ ਮੌਤਾਂ ਤੇ ਫਿਟਕਾਰਾਂ ਖਾਣ ਵਾਲੀਆਂ ਮੌਤਾਂ ਦਾ ਹੈ। ਪਿਤਾ, ਇਕ ਅੰਗਰੇਜ਼ ਵਿਦਵਾਨ Edmond Burke ਦਾ ਕਥਨ ਹੈ :—

> "When bad men combine, the good must associate, else they will fall one by one, unpitied sacrifice in a contemptible struggle."

ਅਰਥਾਤ—ਜਦੋਂ ਭੈੜੇ ਬੰਦੇ ਲੋਕਾਂ ਉਤੇ ਜ਼ੁਲਮ ਕਰਨ ਲਈ ਇਕੱਠੇ ਹੋ ਜਾਣ ਤਾਂ ਨੇਕ ਬੰਦਿਆਂ ਨੂੰ ਵੀ ਉਨ੍ਹਾਂ ਨੂੰ ਤੱਕ ਕੇ ਨਕਾਰਾ ਨਹੀਂ ਬਣੇ ਰਹਿਣਾ ਚਾਹੀਦਾ ਬਲਕਿ ਉਨ੍ਹਾਂ ਦਾ ਮੁਕਾਬਲਾ ਕਰਨ ਲਈ ਤੁਰੰਤ ਇਕੱਠੇ ਹੋ ਕੇ ਤਤਪਰ ਹੋ ਜਾਣਾ ਚਾਹੀਦਾ ਹੈ, ਭਾਵੇਂ ਉਸ ਮੁਕਾਬਲੇ ਵਿਚ ਜਾਨਾਂ ਦੇਣੀਆਂ ਪੈਣ ਕਿਉਂਕਿ ਜੇ ਨੇਕ ਆਦਮੀ ਅਜਿਹਾ ਨਾ ਕਰਨਗੇ ਤਾਂ ਇਹ ਹੋਵੇਗਾ ਕਿ ਉਹ ਚੁੱਪ ਕੀਤੇ ਮਾਰ ਖਾਈ ਜਾਣਗੇ ਜਿਸ ਮਾਰ ਵਿਚ ਉਨ੍ਹਾਂ

ਦੇ ਇਕੱਲੇ-ਇਕੱਲੇ ਦੇ ਕਤਲ ਵੀ ਹੋਣਗੇ ਪਰ ਉਹਨਾਂ ਦੀ ਖਾਧੀ ਹੋਈ ਮਾਰ ਨਾਲ ਉਹਨਾਂ ਦੀਆਂ ਮੌਤਾਂ ਕਿਸੇ ਮੁੱਲ ਦੀਆਂ ਨਹੀਂ ਹੋਣਗੀਆਂ ਤੇ ਉਹ ਦੁਨੀਆਂ ਦੇ ਇਤਿਹਾਸਕਾਰਾਂ ਕੋਲੋਂ ਫਿਟਕਾਰਾਂ ਖਾਣਗੀਆਂ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਹੇਠ ਲਿਖੇ ਸ਼ਬਦ ਸਾਨੂੰ ਇਹ ਸਿੱਖਿਆ ਦਿੰਦੇ ਹਨ ਕਿ ਸਾਨੂੰ ਸਮਾਜ-ਕਲਿਆਣ ਦੇ ਮਨੁੱਖੀ ਕਰਤੱਵਾਂ ਨੂੰ ਪੂਰਾ ਕਰਨ ਲਈ ਨਾ ਕੇਵਲ ਧਨ ਦੇਣਾ ਚਾਹੀਦਾ ਹੈ ਬਲਕਿ ਤਨ ਤੇ ਮਨ ਵੀ।

"ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ
ਹੁਕਮਿ ਮੰਨਿਐ ਪਾਈਐ ॥" ਪੰਨਾ ੯੧੮
"ਆਪੁ ਗਵਾਈਐ ਤਾ ਸਹੁ ਪਾਈਐ
ਅਉਰੁ ਕੈਸੀ ਚਤੁਰਾਈ ॥" ਪੰਨਾ ੭੨੨

ਇਸ ਲਈ ਸਾਨੂੰ ਗੁਰੂ ਘਰ ਦੀ ਮਰਿਯਾਦਾ ਅਨੁਸਾਰ ਅਨੇਕ ਪ੍ਰਕਾਰ ਦੇ ਧਰਮ ਕਾਰਜਾਂ ਦੀ ਸਹਾਇਤਾ ਲਈ ਦਸਵੰਧ ਕੱਢਣਾ ਚਾਹੀਦਾ ਹੈ। ਸ਼ਹੀਦੀ ਵੀ ਕੁਰਬਾਨੀ ਹੈ। ਜਾਨ ਵਾਰਨ ਦੀ ਕੁਰਬਾਨੀ ਬਹੁਤ ਵੱਡੀ ਕੁਰਬਾਨੀ ਹੁੰਦੀ ਹੈ ਤੇ ਦਸਵੰਧ ਕੱਢਣ ਦੀ ਕੁਰਬਾਨੀ ਛੋਟੇ ਦਰਜੇ ਦੀ ਕੁਰਬਾਨੀ ਹੁੰਦੀ ਹੈ ਪਰ ਦਸਵੰਧ ਕੱਢਣ ਦੇ ਛੋਟੇ ਕਾਰਜਾਂ ਨਾਲ ਕੁਰਬਾਨੀ ਦਾ ਜੀਵਨ ਆਰੰਭ ਕਰਕੇ ਹੀ ਬੰਦਾ ਵੱਡੀਆਂ ਕੁਰਬਾਨੀਆਂ ਤੱਕ ਅੱਪੜ ਸਕਦਾ ਹੈ। ਸ਼ਹੀਦੀ ਦਾ ਡੰਡਾ ਮਨੁੱਖ ਦੇ ਕਰਤੱਵਾਂ ਦੀ ਪੌੜੀ ਦਾ ਅਖ਼ੀਰਲਾ ਸੌਵਾਂ ਡੰਡਾ ਹੁੰਦਾ ਹੈ। ਕੋਈ ਬੰਦਾ ਇਕ-ਲੱਖਤ ਅਖ਼ੀਰਲੇ ਸੌਵੇਂ ਡੰਡੇ ਤੇ ਨਹੀਂ ਜਾ ਸਕਦਾ। ਉਸ ਨੂੰ ਪਹਿਲੇ ਡੰਡੇ ਤੇ ਪੈਰ ਧਰਨਾ ਪਵੇਗਾ ਤੇ ਫਿਰ ਦੂਸਰੇ, ਤੀਸਰੇ, ਚੌਥੇ ਤੇ ਇਸ ਤਰ੍ਹਾਂ ਸ਼ਹੀਦੀ ਦੇ ਅੰਤਲੇ ਸੌਵੇਂ ਡੰਡੇ ਤਕ ਪੁੱਜਣ ਲਈ ਇਕੱਲੇ ਇਕੱਲੇ ਡੰਡੇ ਤੇ ਚੜ੍ਹਨਾ ਪਵੇਗਾ।

ਪਿਤਾ ਜੀ ਦੁਨੀਆਂ ਵਿਚ ਦੋ ਵਿਚਾਰਾਂ ਚੱਲ ਰਹੀਆਂ ਹਨ ਇਕ ਇਹ ਕਿ ਵਿਅਕਤੀ ਦਾ ਵਿਸਾਹ ਨਾ ਕੀਤਾ ਜਾਵੇ, ਪੈਦਾਵਾਰ

ਦੇ ਸਾਧਨ ਜ਼ਮੀਨ ਤੇ ਕਾਰਖ਼ਾਨੇ ਕਿਸੇ ਵਿਅਕਤੀ ਪਾਸ ਨਾ ਹੋਣ ਤਾਂ ਜੋ ਉਹ ਆਪਣੇ ਘਰ ਵਿਚ ਵਿਹਲਾ ਬੈਠ ਕੇ ਨਾ ਖਾ ਸਕੇ ਤੇ ਨਾ ਹੀ ਆਮ ਲੋਕਾਂ ਦੀ ਖਰਚ-ਸ਼ਕਤੀ ਦੇ ਪੱਧਰ ਤੋਂ ਉਤੋਂ ਦੀ ਵਧਾ ਕੇ ਉਹ ਮਨ ਮਰਜ਼ੀ ਦੇ ਹੰਕਾਰ ਦੇ ਪ੍ਰਗਟਾਵਿਆਂ ਤੇ ਆਯਾ-ਸ਼ੀਆਂ ਦੇ ਕੰਮਾਂ ਤੇ ਖਰਚ ਕਰ ਸਕੇ। ਪੈਦਾਵਾਰ ਦੇ ਸਾਧਨਾਂ ਨੂੰ ਸਰਕਾਰ ਸਮਾਜ-ਕਲਿਆਣ ਦੇ ਕੰਮਾਂ ਦੀ ਦਲੀਲ ਨਾਲ ਲੋਕਾਂ ਤੋਂ ਖੋਹਿਆ ਕਰਦੀ ਹੈ। ਸਮਾਜ ਕਲਿਆਣ ਦੇ ਕਾਰਜਾਂ ਵਿਚ ਬੇ-ਆਸਰੇ ਰੋਗੀਆਂ ਤੇ ਅਪਾਹਿਜਾਂ ਤੇ ਲੂਲ੍ਹੇ ਬੱਚਿਆਂ ਦੀ ਸੇਵਾ ਸੰਭਾਲ ਦਾ ਕਾਰਜ ਵੀ ਹੁੰਦਾ ਹੈ। ਪਿਤਾ ਜੀ, ਭਗਤ ਜੀ ਵੀ ਉਹ ਕਾਰਜ ਕਰ ਰਹੇ ਹਨ, ਫੇਰ ਤੁਸੀਂ ਦੱਸੋ ਕਿ ਆਪਾਂ ਭਗਤ ਜੀ ਨੂੰ ਕਿਉਂ ਨਾ ਇਨ੍ਹਾਂ ਕਾਰਜਾਂ ਵਿਚ ਸਫਲ ਕਰਾਈਏ ਜਿਨ੍ਹਾਂ ਦੀ ਸਫਲਤਾ ਨਾਲ ਪਰਜਾ-ਤੰਤਰੀ ਰਾਜ ਸਫਲ ਹੋਇਆ ਕਰਦਾ ਹੈ ਤੇ ਕਮਿਯੂਨਿਸਟਾਂ ਪਾਸ ਸਮਾਜ-ਕਲਿਆਣ ਦੇ ਨਾਮ ਤੇ ਲੋਕਾਂ ਪਾਸੋਂ ਧਰਤੀ, ਕਾਰਖ਼ਾਨੇ ਆਦਿ ਪੈਦਾਵਾਰ ਦੇ ਸਾਧਨਾਂ ਨੂੰ ਖੋਹਣ ਲਈ ਕੋਈ ਦਲੀਲ ਨਹੀਂ ਰਹਿ ਜਾਂਦੀ। ਪਿਤਾ ਜੀ, ਜਿਸ ਦੇਸ਼ ਵਿਚ ਵੀ ਕਮਿਯੂਨਿਜ਼ਮ ਆਉਂਦਾ ਹੈ, ਉਹ ਸਮਾਜ-ਕਲਿਆਣ ਦੇ ਨਾਂ ਤੇ ਹੀ ਆਉਂਦਾ ਹੈ। ਸਮਾਜ ਕਲਿਆਣ ਦੇ ਕੰਮਾਂ ਵਿਚ ਬੇਆਸਰੇ ਅਪਾਹਿਜਾਂ, ਬੇਆਸਰੇ ਰੋਗੀਆਂ ਅਤੇ ਬੇਆਸਰੇ ਲੂਲ੍ਹੇ ਬੱਚਿਆਂ ਦੀ ਸੇਵਾ ਸੰਭਾਲ ਵੀ ਹੁੰਦੀ ਹੈ। ਪਿਤਾ ਜੀ ਭਾਰਤ ਦੇ ਮਹਾਂ ਵਿਦਵਾਨ ਸਵਰਗਵਾਸੀ ਸਰਵਪੱਲੀ ਰਾਧਾ ਕ੍ਰਿਸ਼ਨਨ ਨੇ ਪਹਿਲਾਂ ਹੀ ਦੇਸ਼ ਵਾਸੀਆਂ ਨੂੰ ਪਰਜਾ-ਤੰਤਰ ਲਈ ਕਮਿਯੂਨਿਜ਼ਮ ਦੀ ਇਸ ਵੰਗਾਰ ਤੋਂ ਆਪਣੇ ਹੇਠ ਲਿਖੇ ਸ਼ਬਦਾਂ ਨਾਲ ਖ਼ਬਰਦਾਰ ਕੀਤਾ ਹੋਇਆ ਹੈ:—

"Unless the achievements of democracy are better than the promises of dictatorship people in their sense of frustration will be led to believe that communism alone holds the key to progress.

ਅਰਥਾਤ—"ਜੇ ਪ੍ਰਜਾ-ਤੰਤਰ ਦੀਆਂ ਪ੍ਰਾਪਤੀਆਂ ਕਮਿਊਨਿਜ਼ਮ ਦੇ ਵਹਿਦਿਆਂ ਨਾਲੋਂ ਅੱਗੇ ਨਾ ਲੰਘੀਆਂ ਤਾਂ ਲੋਕੀਂ-ਆਪਣੀ ਨਿਰਾਸਤਾ ਵਿਚ ਇਹ ਗੱਲ ਮੰਨਣ ਲਈ ਮਜ਼ਬੂਰ ਹੋ ਜਾਣਗੇ ਕਿ ਕੇਵਲ ਕਮਿਊਨਿਜ਼ਮ ਦੇ ਹੱਥ ਵਿਚ ਹੀ ਉੱਨਤੀ ਦੀ ਚਾਬੀ ਹੈ ।"

ਪਾਗਲ ਕੁੜੀਆਂ ਤੇ ਪਾਗਲ ਇਸਤਰੀਆਂ ਦੀ ਇੱਜ਼ਤ ਨਾਲੋਂ ਹੋਰ ਕਿਹੜਾ ਕੰਮ ਮਹੱਤਤਾ ਵਾਲਾ ਹੋ ਸਕਦਾ ਹੈ ।

ਦੂਜਾ ਇਹ ਕਿ ਹਰ ਬੰਦੇ ਨੂੰ ਵੱਧ ਤੋਂ ਵੱਧ ਧਨ ਰਖਣ ਦੀ ਆਗਿਆ ਹੋਵੇ । ਪਿਤਾ ਜੀ, ਕਮਿਯੂਨਿਸਟ ਵਿਚਾਰਧਾਰਾ ਸੰਸਾਰ ਦੇ ਧਰਮਾਂ ਨੂੰ ਇਹ ਕਹਿ ਕੇ ਮਿਹਣਾ ਮਾਰਦੀ ਰਹੀ ਹੈ ਕਿ ਧਰਮ ਇਕ ਅਫ਼ੀਮ ਹੈ । ਇਹ ਗ਼ਰੀਬ ਲੋਕਾਂ ਨੂੰ ਅਮੀਰਾਂ ਦੇ ਹੱਕ ਵਿਚ ਲਿਖੇ ਹੋਏ ਆਪਣੇ ਉਪਦੇਸ਼ ਦੇ ਕੇ ਉਨ੍ਹਾਂ ਦੀ ਅਜਿਹੀ ਮਾਨਸਿਕ ਹਾਲਤ ਬਣਾ ਦਿੰਦਾ ਹੈ ਜਿਸ ਵਿਚ ਆਪਣੇ ਅਧਿਕਾਰ ਮੰਗਣ ਬਾਰੇ ਉਹ ਉਸੇ ਤਰ੍ਹਾਂ ਸੋਚਣਾ ਬੰਦ ਕਰ ਦਿੰਦੇ ਹਨ, ਜਿਸ ਤਰ੍ਹਾਂ ਅਫ਼ੀਮ ਦੇ ਨਸ਼ੇ ਵਿਚ ਆਇਆ ਹੋਇਆ ਬੰਦਾ ਆਪਣੀ ਸੋਚ ਸ਼ਕਤੀ ਗਵਾ ਦਿੱਤਾ ਕਰਦਾ ਹੈ । ਇਸ ਲਈ ਪਿਤਾ ਜੀ, ਸਾਨੂੰ ਆਪਣੇ ਧਰਮ ਨੂੰ ਕਮਿਯੂਨਿਸਟਾਂ ਦੇ ਇਸ ਮਿਹਣੇ ਤੋਂ ਬਚਾਉਣ ਲਈ ਘੱਟੋ ਘੱਟ ਦਸਵੰਧ ਤਾਂ ਜ਼ਰੂਰ ਕੱਢਣਾ ਚਾਹੀਦਾ ਹੈ ਤਾਂ ਜੋ ਭਗਤ ਜੀ ਆਪਣੇ ਸਮਾਜ-ਕਲਿਆਣ ਦੇ ਕੰਮਾਂ ਵਿਚ ਸਫ਼ਲ ਹੋ ਸਕਣ । ਪਿਤਾ ਜੀ ਜੇ ਅਸੀਂ ਅਜਿਹਾ ਨਾ ਕਰਾਂਗੇ ਤਾਂ ਅਸੀਂ ਆਪਣੇ ਧਰਮ ਨਾਲ ਬੜੀ ਬੇਇਨਸਾਫੀ ਕਰਾਂਗੇ ਤੇ ਇਸ ਨੂੰ ਬਿਨਾਂ ਕਾਰਨ ਸੰਸਾਰ ਦੇ ਲੋਕਾਂ ਦੀਆਂ ਨਜ਼ਰਾਂ ਵਿਚ ਬਦਨਾਮ ਹੋਣ ਦਿਆਂਗੇ । ਪਿਤਾ ਜੀ ਸੰਸਾਰ ਦੇ ਬੰਦਿਆਂ ਨੂੰ ਧਰਮ ਦੇ ਸੰਬੰਧ ਵਿਚ ਫਰਾਂਸ ਦੇਸ਼ ਦੇ ਸੰਸਾਰ ਪ੍ਰਸਿੱਧ ਫ਼ਿਲਾਸਫ਼ਰ ਰੋਮਨ ਰੋਲਾਂ ਦੇ ਹੇਠ ਲਿਖੇ ਸ਼ਬਦਾਂ ਨੂੰ ਯਾਦ ਕਰਨਾ ਚਾਹੀਦਾ ਹੈ :—

Ideas have never conquered the world as ideas but only by the force there represent. They do not grip men by their intellectual contents, but by the radiant vitality which is given off at certain periods in history......... The loftiest and most sublime idea remains ineffective until the day when it becomes contagious, not by its own merits but by the merits of the group of men in whom it becomes incarnate by the transfusion of their blood. Then the withered plant, the rose of Jerico comes suddenly to flower, grows to its full height, and fills all the air with its aroma. —R. ROMAN ROLLAND

ਅਰਥਾਤ—ਵਿਚਾਰਾਂ ਨੇ ਸੰਸਾਰ ਨੂੰ ਕਦੇ ਭੀ ਨਿਰੇ ਵਿਚਾਰ ਹੀ ਹੋਣ ਦੀ ਹੈਸੀਅਤ ਵਿਚ ਨਹੀਂ ਜਿੱਤਿਆ ਹੈ ਬਲਕਿ ਇਨ੍ਹਾਂ ਨੇ ਤਾਂ ਇਹ ਕੰਮ ਸਾਡਾ ਕੇਵਲ ਉਸ ਸ਼ਕਤੀ ਦੀ ਸਹਾਇਤਾ ਨਾਲ ਹੀ ਕੀਤਾ ਹੈ ਜਿਸ ਦੀ ਪ੍ਰਤੀਨਿਧਤਾ ਇਹ ਕੀਤਾ ਕਰਦੇ ਹਨ ਇਹ ਲੋਕਾਂ ਨੂੰ ਆਪਣੇ ਉਸ ਦਿਮਾਗੀ ਗਿਆਨ ਨਾਲ ਨਹੀਂ ਪਕੜਿਆ ਕਰਦੇ ਜਿਹੜਾ ਗਿਆਨ ਇਹਨਾਂ ਦੇ ਅੰਦਰ ਛੁਪਿਆ ਹੋਇਆ ਹੁੰਦਾ ਹੈ ਬਲਕਿ ਇਹ ਤਾਂ ਉਨ੍ਹਾਂ ਨੂੰ ਉਸ ਉੱਜਲ ਜੀਵ ਸ਼ਕਤੀ ਨਾਲ ਹੀ ਜਿਤਿਆ ਕਰਦੇ ਹਨ ਜਿਹੜੀ ਉਨ੍ਹਾਂ ਤੋਂ ਇਤਿਹਾ ਦੇ ਕਿਸੇ ਕਿਸੇ ਸਮੇਂ ਉਤੇ ਨਿਕਲਿਆ ਕਰਦੀ ਹੈ। ਕੋਈ ਵਿਚਾ ਭਾਵੇਂ ਕਿੰਨਾ ਉੱਚੇ ਤੋਂ ਉੱਚਾ ਤੇ ਮਹਾਨ ਤੋਂ ਮਹਾਨ ਭੀ ਕਿਉ ਨਾ ਹੋਵੇ ਉਹ ਉਦੋਂ ਤਕ ਬੇਆਸਰਾ ਰਿਹਾ ਕਰਦਾ ਹੈ ਜਦੋਂ ਤਕ ਉਹ ਆਪਣੇ ਅੰਦਰ ਦੂਜਿਆਂ ਨੂੰ ਪਕੜਨ ਦੀ ਉਹ ਸ਼ਕਤੀ ਧਾਰਨ ਕਰ ਲਵੇ ਜਿਹੜੀ ਸ਼ਕਤੀ ਉਸ ਨੂੰ ਆਪਣੇ ਅੰਦਰ ਗਿਆਨ ਤੋਂ ਨਹੀਂ ਬਲਕਿ ਜ਼ਿਹੜੀ ਸ਼ਕਤੀ ਉਸ ਅੰਦਰ ਉ

ਬਦਿਆਂ ਦੇ ਲਹੂ ਪਾਉਣ ਨਾਲ ਪ੍ਰਾਪਤ ਹੋਇਆ ਕਰਦੀ ਹੈ ਜਿਨ੍ਹਾਂ ਦੇ ਹਿਰਦਿਆਂ ਅੰਦਰ ਉਹ ਵਿਚਾਰ ਆਪਣਾ ਸਰੀਰ ਧਾਰਨ ਕਰ ਲਿਆ ਕਰਦਾ ਹੈ ਤਾਂ ਫਿਰ ਉਸ ਸਮੇਂ ਇਕ ਮੁਰਝਾਇਆ ਹੋਇਆ ਗੁਲਾਬ ਦਾ ਬੂਟਾ ਝਟ ਫੁੱਲ ਲੈ ਆਇਆ ਕਰਦਾ ਹੈ ਅਤੇ ਉਸ ਵੇਲੇ ਹਵਾ ਨੂੰ ਆਪਣੀ ਸੁਗੰਧੀ ਨਾਲ ਭਰ ਦਿੱਤਾ ਕਰਦਾ ਹੈ।

ਅਰਥਾਤ-ਖ਼ਿਆਲਾਂ ਨੇ ਕਦੀ ਵੀ ਦੁਨੀਆਂ ਨੂੰ ਆਪਣੇ ਅੰਦਰ ਪਈ ਹੋਈ ਬੁੱਧੀ ਨਾਲ ਨਹੀਂ ਜਿੱਤਿਆ ਹਰ ਇਕ ਖਿਆਲ ਓਨਾ ਚਿਰ ਤੱਕ ਲੋਕਾਂ ਦੇ ਹਿਰਦਿਆਂ ਤੇ ਅਸਰ ਨਹੀਂ ਪਾ ਸਕਿਆ ਕਰਦਾ ਹੈ ਜਿੰਨਾ ਚਿਰ ਤੱਕ ਕੋਈ ਬੰਦਾ ਖਿਆਲਾਂ ਦੇ ਪਲੜਿਆਂ ਵਿਚ ਆਪਣਾ ਖ਼ੂਨ ਨਾ ਪਾਵੇ। ਪਿਤਾ ਜੀ, ਜਿਸ ਤਰ੍ਹਾਂ ਜੀਊਂਦੇ ਜਾਗਦੇ ਲਹੂ ਤੇ ਮਾਸ ਤੋਂ ਬਿਨਾਂ ਹੱਡੀਆਂ ਦਾ ਪਿੰਜਰ ਕਿਸੇ ਕੰਮ ਜੋਗਾ ਨਹੀਂ ਹੁੰਦਾ, ਆਪਣਾ ਕਰਮਾਂ ਵਾਲਾ ਰੂਪ ਨਾ ਦਿਖਾਉਂਦਾ ਹੋਇਆ ਖ਼ਿਆਲ ਵੀ ਮਨੁੱਖ ਦੀਆਂ ਹੱਡੀਆਂ ਦੇ ਪਿੰਜਰ ਵਾਂਗ ਇਕ ਪਿੰਜਰ ਹੁੰਦਾ ਹੈ। ਜੈਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸ਼ਬਦ ਹੈ :—

"ਉਹ ਨਿਰਗੁਨਿਆਰੇ ਪ੍ਰਾਲਦਾ ਏਹ ਨਿਥਾਵੇ ਥਾਉ ਜੀਉ ॥"

ਜੇਕਰ ਪੜ ਸਿੰਘ ਆਪਣੀਆਂ ਜਾਨਾਂ ਵਾਰ ਕੇ ਇਕ ਬ੍ਰਾਹਮਣੀ ਇਸਤਰੀ ਨੂੰ ਕਸੂਰ ਦੇ ਪਠਾਣਾਂ ਪਾਸੋਂ ਨਾ ਛੁਡਾਉਂਦੇ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਇਹੋ ਜਿਹੇ ਸ਼ਬਦਾਂ ਦਾ ਕੋਈ ਮੁੱਲ ਨਹੀਂ ਪੈਣਾ ਸੀ। "ਸੂਰਾ ਸੋ ਪਹਿਚਾਨੀਐ ਜੋ ਲਰੈ ਦੀਨ ਕੇ ਹੇਤ" ਪਿਤਾ ਜੀ ਸਾਨੂੰ ਧਰਮ ਦੇ ਸੰਬੰਧ ਵਿਚ ਦੁਨੀਆਂ ਦੇ ਬੰਦਿਆਂ ਨੂੰ ਇਹ ਦੱਸਣਾ ਪਵੇਗਾ ਕਿ ਧਰਮ ਕੇਵਲ ਬੰਦੇ ਨੂੰ ਧਨ ਰੱਖਣ ਦੀ ਆਗਿਆ ਹੀ ਨਹੀਂ ਦੇਂਦਾ ਬਲਕਿ ਉਹ ਉਸ ਨੂੰ ਆਪਣੇ ਧਨ ਨੂੰ ਰੱਬ ਦੇ ਨਾਉਂ ਤੇ ਖਰਚ ਕਰਨ ਲਈ ਵੀ ਪਾਬੰਦ ਕਰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸ਼ਬਦ ਕਮਿਊਨਿਸਟਾਂ ਦੇ ਉਲਾਹਮੇ ਦਾ ਉੱਤਰ ਹੈ।—

ਗੁਰਮੁਖਿ ਸਭ ਪਵਿਤੁ ਹੈ
ਧਨੁ ਸੰਪੈ ਮਾਇਆ ॥

ਹਰਿ ਅਰਥਿ ਜੋ ਖਰਚਦੇ,
ਦੇਂਦੇ ਸੁਖੁ ਪਾਇਆ ॥ ਪੰਨਾ ੧੨੪੬

ਹੇਠ ਲਿਖਿਆ ਸ਼ਬਦ ਇਸ ਭੇਦ ਨੂੰ ਚੰਗੀ ਤਰ੍ਹਾਂ ਖੋਲ੍ਹ ਦੇਂਦਾ ਹੈ :-

ਜੋ ਬਾਬੇ ਕੇ ਦਾਮ ਨਾ ਦੇ ਹੈ ॥
ਤਿਨ ਕੇ ਗ੍ਰਿਹਿ ਬਾਬਰ ਕੇ ਲੈ ਹੈ ॥

ਕਿਸੇ ਅੰਗਰੇਜ਼ ਵਿਦਵਾਨ ਦਾ ਕਥਨ ਹੈ :-

**Nov-involvements in peace
mean involvements in war.**

ਅਰਥਾਤ—ਜਿਹੜੇ ਬੰਦੇ ਅਮਨ ਦੇ ਦਿਨਾਂ ਵਿਚ ਅਮਨ ਨੂੰ ਕਾਇਮ ਰੱਖਣ ਲਈ ਉਨ੍ਹਾਂ ਕਰਤੱਵਾਂ ਨੂੰ ਪੂਰਾ ਨਹੀਂ ਕਰਿਆ ਕਰਦੇ ਜਿਹੜੇ ਅਮਨ ਕਾਇਮ ਰੱਖਣ ਲਈ ਜ਼ਰੂਰੀ ਹੁੰਦੇ ਹਨ ਭਾਵੇਂ ਉਹ ਕਿੰਨੇ ਕਠਨ ਹੋਣ. ਉਨ੍ਹਾਂ ਪਾਸੋਂ ਉਨ੍ਹਾਂ ਕੰਮਾਂ ਨੂੰ ਕਰਾਉਣ ਲਈ ਉਨ੍ਹਾਂ ਉਤੇ ਜੰਗ ਆ ਜਾਇਆ ਕਰਦਾ ਹੈ। ਫਿਰ ਉਹ ਅਮਨ ਮੁੜ ਕੇ ਲਿਆਉਣ ਲਈ ਜੰਗ ਦਾ ਮੁਕਾਬਲਾ ਕਰਨ ਲਈ ਮਜਬੂਰ ਹੋ ਜਾਇਆ ਕਰਦੇ ਹਨ ਜਿਨ੍ਹਾਂ ਕੰਮਾਂ ਨੂੰ ਕਰਨ ਤੋਂ ਉਨ੍ਹਾਂ ਨੇ ਅਮਨ ਦੇ ਦਿਨਾਂ ਵਿਚ ਮੂੰਹ ਮੋੜਿਆ ਹੁੰਦਾ ਹੈ। ਪਿਤਾ ਜੀ, ਭਗਤ ਜੀ ਅਮਨ ਨੂੰ ਕਾਇਮ ਰੱਖਣ ਲਈ ਕੇਵਲ ਇਕੋ ਕੰਮ ਨਹੀਂ ਕਰ ਰਹੇ ਬਲਕਿ ਅਨੇਕ ਕੰਮ ਕਰ ਰਹੇ ਹਨ।

ਪਿਤਾ ਜੀ, ਪਟਿਆਲੇ ਸ਼ਹਿਰ ਦੇ ਸਰਦਾਰ ਧੰਨਾ ਸਿੰਘ ਜੀ ਕਮਿਸ਼ਨਰ ਕਿੰਨੇ ਭਾਗਾਂ ਵਾਲੇ ਹੋਏ ਹਨ ਜਿਨ੍ਹਾਂ ਨੇ ਭਗਤ ਪੂਰਨ ਸਿੰਘ ਨੂੰ ੧੯੯੯ ਵਿਚ ਹੋਈ ਆਪਣੀ ਮੌਤ ਤੋਂ ਪਹਿਲਾਂ ੧੪-੧੫ ਸਾਲ ਦੇ ਪੈਨਸ਼ਨ ਦੇ ਸਮੇਂ ੪੦ ੦੦੦ ਰੁਪਏ ਦੇ ਕਰੀਬ ਦਾਨ ਦਿੱਤਾ। ਉਨ੍ਹਾਂ ਨੇ ਦਿਲ ਖੋਲ੍ਹ ਕੇ ਦਾਨ ਦੇਣ ਲਈ ਆਪ ਸਾਦਾ ਜੀਵਨ ਬਤੀਤ ਕੀਤਾ। ਮੋਟਰਕਾਰ ਦੀ ਥਾਂ ਸਦਾ ਬਾਈਸਿਕਲ ਦੀ ਸਵਾਰੀ ਕਰਦੇ ਰਹੇ ਤੇ ਕਪੜੇ ਸਾਦੇ ਪਾਉਂਦੇ

ਰਹੇ ਉਨ੍ਹਾਂ ਨੇ ਆਪਣੀ ਸਰਕਾਰੀ ਨੌਕਰੀ ਦਾ ਆਰੰਭ ਸੰਨ ੧੯੨੧ ਵਿਚ ਕੀਤਾ ਜਿਹੜੀ ਸੰਨ ੧੯੫੮ ਵਿਚ ੩੭ ਸਾਲਾਂ ਪਿਛੋਂ ਸਮਾਪਤ ਹੋਈ। ਨੌਕਰੀ ਦੇ ਸਮੇਂ ਵਿਚ ਉਨ੍ਹਾਂ ਕਦੇ ਰਿਸ਼ਵਤ ਨਾ ਲਈ। ਉਹ ਆਪਣੀ ਉਮਰ ਦੇ ਅਖ਼ੀਰ ਤਕ ੩੮ ਸਾਲਾਂ ਦਾ ਸਮਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਇਕ ਪਾਠ ਦਾ ਭੋਗ ਆਪ ਪਾਠ ਕਰਕੇ ਹਰ ਮਹੀਨੇ ਪਾਉਂਦੇ ਰਹੇ। ਪਾਠ ਨੂੰ ਇਕ ਮਹੀਨੇ ਦੇ ਅੰਦਰ ਅੰਦਰ ਸਮਾਪਤ ਕਰਨ ਲਈ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਇਕ ਸੈਂਚੀ ਦਫ਼ਤਰ ਨੂੰ ਨਾਲ ਲੈ ਜਾਂਦੇ ਸਨ ਤਾਂ ਜੋ ਅੱਧੀ ਛੁੱਟੀ ਦੇ ਵੇਲੇ ਵੀ ਉਹ ਪਾਠ ਕਰ ਸਕਦੇ। ਆਪਣੀ ਪੈਨਸ਼ਨ ਹੋ ਜਾਣ ਤੋਂ ਪਿਛੋਂ ਤਾਂ ਉਹਨਾਂ ਦਾ ਸਾਰਾ ਸਮਾਂ ਹੀ ਗੁਰਬਾਣੀ ਦੇ ਪਾਠ ਤੇ ਖੋਜ ਵਿਚ ਲੰਘਦਾ ਗਿਆ ਜਿਸ ਦੇ ਸਦਕੇ ਉਨ੍ਹਾਂ ਨੇ ਇਕ ਪੁਸਤਕ ਵੀ ਲਿਖੀ ਸੀ ਜਿਸ ਦਾ ਨਾਮ 'ਗੁਰਬਾਣੀ ਦਾ ਸ਼ੁਧ ਉਚਾਰਣ' ਹੈ।

ਇਕ ਕਮਿਸ਼ਨਰ ਰਹਿਣ ਦੇ ਬਾਵਜੂਦ ਉਹਨਾਂ ਨੇ ਆਪਣੀ ਪੈਨਸ਼ਨ ਦੀ ਜ਼ਿੰਦਗੀ ਦੇ ੩੧ ਸਾਲਾਂ ਦੇ ਸਮੇਂ ਵਿਚ ਹਉਮੈ ਦੇ ਵਿਖਾਵੇ ਲਈ ਮੋਟਰਕਾਰ ਦੀ ਲੋੜ ਮਹਿਸੂਸ ਨਾ ਕੀਤੀ। ਉਹ ਪ੍ਰਤੀ ਦਿਨ ਅੰਮ੍ਰਿਤ ਵੇਲੇ ਆਪਣੀ ਕੋਠੀ ਤੋਂ ਗੁਰਦਵਾਰਾ ਸ੍ਰੀ ਦੂਖ ਨਿਵਾਰਨ ਸਾਹਿਬ ਜਾਣ ਵਾਲੇ ਸਨ ਜਿਥ ਜਾ ਕੇ ਉਹ ਪ੍ਰਤੀ ਦਿਨ ਆਸਾ ਜੀ ਦੀ ਵਾਰ ਦਾ ਕੀਰਤਨ ਸੁਣਦੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਥਾ ਵੀ ਸੁਣਦੇ। ਸਾਈਕਲ ਆਪਣੇ ਹੱਥਾਂ ਵਿਚ ਫੜ ਕੇ ਗੁਰਦਵਾਰੇ ਉਹ ਪੈਦਲ ਤੁਰ ਕੇ ਪੁੱਜਦੇ ਜਿਹੜਾ ਉਨ੍ਹਾਂ ਦੇ ਘਰ ਤੋਂ ਇਕ ਮੀਲ ਦੀ ਵਿੱਥ ਤੇ ਹੈ। ਗੁਰਦੁਆਰੇ ਤੋਂ ਉਹ ਬਾਈਸਿਕਲ ਤੇ ਚੜ੍ਹ ਕੇ ਸ਼ਹਿਰ ਨੂੰ ਜਾਂਦੇ ਜਿਥੋਂ ਉਹ ਸਬਜ਼ੀ ਖ਼ਰੀਦ ਕੇ ਲਿਆਉਂਦੇ। ਇਹ ਉਹਨਾਂ ਦਾ ਚਾਰ ਕੁ ਮੀਲਾਂ ਦਾ ਸਵੇਰ ਵੇਲੇ ਦਾ ਰੋਜ਼ ਦਾ ਪੈਂਡਾ ਹੁੰਦਾ ਸੀ। ਸ਼ਹਿਰ ਨੂੰ ਆਉਣ ਜਾਣ ਲਈ ਬਾਈਸਿਕਲ ਤੋਂ ਬਿਨਾਂ ਉਹ ਹੋਰ ਕੋਈ ਸਵਾਰੀ

ਨਹੀਂ ਵਰਤਦੇ ਸਨ। ਸ਼ਹਿਰ ਵਿਚ ਜਿਥੇ ਵੀ ਉਹ ਜਾਂਦੇ ਉਹ ਹਰ ਥਾਂ ਸਾਈਕਲ ਤੇ ਜਾਂਦੇ। ਜੇ ਉਨ੍ਹਾਂ ਨੂੰ ਕੋਈ ਪੁਛ ਬੈਠਦਾ ਕਿ ਉਹ ਐਡੇ ਵੱਡੇ ਅਫ਼ਸਰ ਹੋ ਕੇ ਸਾਈਕਲ ਦੀ ਥਾਂ ਮੋਟਰਕਾਰ ਕਿਉਂ ਨਹੀਂ ਵਰਤਦੇ ਤਾਂ ਉਹ ਉੱਤਰ ਦਿੰਦੇ. "ਭਾਈ ਤੁਹਾਨੂੰ ਉਹ ਗੱਲ ਚੰਗੀ ਲੱਗਦੀ ਹੋਣੀ ਹੈ ਤੇ ਮੈਨੂੰ ਇਹ ਗੱਲ ਚੰਗੀ ਲੱਗਦੀ ਹੈ।"

ਉਨ੍ਹਾਂ ਨੂੰ ਨਾ ਖਾਣ ਦਾ ਸ਼ੌਕ ਸੀ, ਨਾ ਪਹਿਨਣ ਦਾ। ਆਪਣੀ ਕੋਠੀ ਦੀ ਸਜਾਵਟ ਵੀ ਉਨ੍ਹਾਂ ਨੇ ਅਮੀਰਾਂ ਵਾਲੀ ਨਹੀਂ ਕੀਤੀ ਸੀ; ਬਿਲਕੁਲ ਸਾਧਾਰਣ ਬੰਦਿਆਂ ਦੀ ਵਸੋਂ ਦੀ ਕੋਠੀ ਸੀ। ਉਹਨਾਂ ਦੀ ਪਤਨੀ ਜੇ ਉਹਨਾਂ ਲਈ ਮਹਿੰਗਾ ਕੱਪੜਾ ਮੁੱਲ ਲੈ ਕੇ ਆਉਂਦੀ ਤਾਂ ਉਹ ਕਹਿੰਦੇ ਕਿ ਮਹਿੰਗਾ ਕੱਪੜਾ ਪਾ ਕੇ ਸਗੋਂ ਉਹਨਾਂ ਦੇ ਮਨ ਨੂੰ ਦੁੱਖ ਹੁੰਦਾ ਹੈ ਤੇ ਉਹ ਸਾਧਾਰਣ ਕੱਪੜਾ ਪਾ ਕੇ ਹੀ ਖੁਸ਼ੀ ਪ੍ਰਾਪਤ ਕਰ ਸਕਦੇ ਸਨ। ਜਿੰਨੀ ਵੱਧ ਬੱਚਤ ਹੋ ਸਕੇ, ਕਰਨੀ ਚਾਹੀਦੀ ਹੈ ਤਾਂ ਜੋ ਵੱਧ ਤੋਂ ਵੱਧ ਦਾਨ ਪਿੰਗਲਵਾੜੇ ਜੇਸੀਆਂ ਸੰਸਥਾਵਾਂ ਨੂੰ ਦਿਤਾ ਜਾ ਸਕੇ। ਇਹ ਵੀ ਸੁਣਿਆ ਹੈ ਕਿ ਗੁਰੂ ਘਰ ਦਾ ਬੋਲ ਬਾਲਾ 'ਗ਼ਰੀਬ ਦਾ ਮੂੰਹ ਗੁਰੂ ਕੀ ਗੋਲਕ' ਜੈਸੇ ਬੋਲੇ ਉਨ੍ਹਾਂ ਦੇ ਮੂੰਹ ਤੇ ਚੜ੍ਹੇ ਰਹਿੰਦੇ ਸਨ। ਉਹ ਆਪਣੇ ਸੰਬੰਧੀਆਂ ਨੂੰ ਵੀ ਇਹ ਬੋਲਾਂ ਸੁਣਾ ਕੇ ਘੱਟ ਖਰਚ ਕਰਨ ਦਾ ਉਪਦੇਸ਼ ਦੇਂਦੇ ਸਨ। ਪਿਤਾ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹੇਠ ਲਿਖੇ ਸ਼ਬਦ ਵੀ ਇਹੋ ਸਿੱਖਿਆ ਦਿੰਦੇ ਹਨ ਕਿ ਸਾਨੂੰ ਸੰਤੋਖ ਦੀ ਵਰਤੋਂ ਕਰਨੀ ਚਾਹੀਦੀ ਹੈ ਤਾਂ ਜੋ ਅਸੀਂ ਵੱਧ ਤੋਂ ਵੱਧ ਦਾਨ ਦੇ ਸਕੀਏ:—

੧. ਪੁੰਨ ਦਾਨ ਕਾ ਕਰੇ ਸਰੀਰੁ ॥ ਸੋ ਗਿਰਹੀ ਗੰਗਾ ਕਾ ਨੀਰੁ ॥
(ਪੰਨਾ ੯੫੨)

੨. ਸਤੁ ਸੰਤੋਖੁ ਦਇਆ ਕਮਾਵੈ ਏਹ ਕਰਣੀ ਸਾਰੁ ॥

੩. ਥਾਲ ਵਿਚਿ ਤਿਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ ॥
(ਪੰਨਾ ੧੪੨੯)

ਸਰਦਾਰ ਧੰਨਾ ਸਿੰਘ ਜੀ ਨੇ ਪਿੰਗਲਵਾੜੇ ਨੂੰ ਭਾਰੀ ਰਕਮ ਦੇ ਕੇ ਗੁਰੂ ਘਰ ਦੀ ਵਡਿਆਈ ਦੇ ਡੰਕੇ ਵਜਾ ਦਿੱਤੇ ਸਨ। ਇਸ ਗੱਲ ਦੀ ਜਿਊਂਦੀ ਜਾਗਦੀ ਗਵਾਹੀ ਪਿੰਗਲਵਾੜੇ ਦਾ ਸਫ਼ਲਤਾ ਨਾਲ ਚੱਲਣਾ ਹੈ, ਨਹੀਂ ਤਾਂ ਭਗਤ ਜੀ ਪਾਸ ਕੀ ਸੀ ਉਹਨਾਂ ਨੇ ਤਾਂ ਕੇਵਲ ਰੱਬ ਦੀ ਓਟ ਤੇ ਹੀ ਇਸ ਨੂੰ ਚਾਲੂ ਕੀਤਾ ਸੀ, ਤੇ ਰੱਬ ਉਹਨਾਂ ਨੂੰ ਸ੍ਰ: ਧੰਨਾ ਸਿੰਘ ਜੀ ਜੈਸੇ ਗੁਰਮੁਖਾਂ ਦੇ ਵਿਚ ਬੈਠ ਕੇ ਬਹੁੜਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸ਼ਬਦ ਹੈ:—

"ਹਰਿ ਆਪਣੀ ਵਡਿਆਈ ਭਾਵਦੀ ਜਨ ਕਾ ਜੈਕਾਰੁ ਕਰਾਈ ॥"

ਅਰਥਾਤ—ਹਰੀ ਜਦੋਂ ਆਪਣੇ ਸਵਕਾਂ ਦੀ ਜੈ ਜੈ ਕਾਰ ਕਰਾਉਂਦਾ ਹੈ ਤਾਂ ਇਹ ਸੇਵਕਾਂ ਦੀ ਵਡਿਆਈ ਇਸ ਤਰ੍ਹਾਂ ਉਸ ਦੀ ਆਪਣੀ ਵਡਿਆਈ ਹੈ। ਜਿਵੇਂ ਕਿ ਜਦ ਦੁਨੀਆਂ ਕਹਿੰਦੀ ਹੈ ਕਿ ਫਲਾਣਾ ਸੇਵਕ ਸੱਚਾ ਹੈ ਤਾਂ ਦੁਨੀਆਂ ਸੱਚ ਨੂੰ ਵਡਿਆਉਂਦੀ ਹੈ। ਸੋ ਸੱਚ ਨੂੰ ਵਡਿਆਉਣਾ ਰੱਬ ਨੂੰ ਵਡਿਆਉਣਾ ਹੈ ਕਿਉਂਕਿ ਉਹ ਸੱਚ ਸਰੂਪ ਜੂ ਹੋਇਆ। ਦੁਨੀਆਂ ਦੇ ਬੰਦੇ ਭਗਤਾਂ ਸੇਵਕਾਂ ਨੂੰ ਵੇਖ ਕੇ ਹੀ ਰੱਬ ਦੇ ਰਾਹੇ ਆਉਂਦੇ ਹਨ।

ਪਿੰਗਲਵਾੜੇ ਦੀ ਆਮਦਨ ਤੇ ਖ਼ਰਚ ਸੰਨ ੧੯੮੨-੮੩ ਵਿਚ ੪੪ (ਚੁਤਾਲੀ) ਲੱਖ ਸਾਲਾਨਾ ਤੇ ਪੁੱਜ ਗਿਆ ਸੀ, ਜਿਹੜਾ ਅਕਾਲੀ ਮੋਰਚੇ ਦੇ ਸਮੇਂ ਵਿਚ ਘਟਦੀ ਘਟਦੀ ੩੪ (ਚੌਤੀ) ਲੱਖ ਸਾਲਾਨਾ ਤੇ ਪੁੱਜ ਗਈ ਹੈ। ਇਹ ਆਮਦਨ ਹੁਣ ਮਹੀਨੇ ਦੀ ਪੌਣੇ ਤਿੰਨ ਲੱਖ ਤੋਂ ਥੋੜ੍ਹੀ ਜਿੰਨੀ ਵੱਧ ਹੈ। ਜਿਹੜੀ ਨਿੱਗਰ ਸਹਾਇਤਾ ਸ੍ਰਦਾਰ ਧੰਨਾ ਸਿੰਘ ਜੀ ਨੇ ਆਰੰਭ ਕਾਲ ਵਿਚ ਹਰ ਸਾਲ ਮਾਇਆ ਦੇ ਕੇ ਕੀਤੀ ਉਹ ਪਿੰਗਲਵਾੜੇ ਲਈ ਉਸੇ ਤਰ੍ਹਾਂ ਜ਼ਰੂਰੀ ਸਾਬਤ ਹੋਈ ਹੈ ਜਿਵੇਂ ਕਿਸੇ ਰੁੱਖ ਦੇ ਨਵੇਂ ਪੌਦੇ ਨੂੰ ਪਾਣੀ ਦਿੱਤਾ ਜਾਣਾ ਜ਼ਰੂਰੀ ਹੁੰਦਾ ਹੈ ਜਦੋਂ ਤਕ ਕਿ ਉਸ ਦੀਆਂ ਜੜ੍ਹਾਂ ਧਰਤੀ ਵਿਚ ਡੂੰਘੀਆਂ ਨਾ ਚਲੀਆਂ ਜਾਣ। ਫਿਰ ਤਾਂ ਉਹ ਧਰਤੀ ਦੇ ਹੇਠੋਂ ਆਪਣੇ ਆਪ ਹੀ ਪਾਣੀ

ਲੈ ਸਕਦਾ ਹੈ। ਪਿਤਾ ਜੀ ਅਜਿਹੇ ਬੰਦਿਆਂ ਨੂੰ ਸਾਹਮਣੇ ਰੱਖ ਕੇ ਹੀ ਸਿੱਖ ਅਰਦਾਸ ਦੇ ਹੇਠ ਲਿਖੇ ਸ਼ਬਦ ਲੱਖਾਂ ਗੁਰਸਿੱਖਾਂ ਨੂੰ ਪ੍ਰੇਰਨਾ ਦਿੰਦੇ ਰਹਿੰਦੇ ਹਨ—

"ਜਿਨ੍ਹਾਂ ਨਾਮ ਜਪਿਆ, ਵੰਡ ਕੇ ਛਕਿਆ, ਦੇਗ ਚਲਾਈ,
ਤੇਗ ਵਾਹੀ, ਤਿਨ੍ਹਾਂ ਦੀ ਕਮਾਈ ਵੱਲ ਧਿਆਨ ਧਰ ਕੇ
ਖ਼ਾਲਸਾ ਜੀ ਬੋਲੋ ਜੀ ਵਾਹਿਗੁਰੂ।"

ਭਗਤ ਪੂਰਨ ਸਿੰਘ ਜੀ ਸ੍ਰ: ਧੰਨਾ ਸਿੰਘ ਜੀ ਨੂੰ ਆਪਣੇ ਪਿਤਾ ਤੁੱਲ ਬੜੇ ਪਿਆਰ ਨਾਲ ਯਾਦ ਕਰਦੇ ਹਨ ਤੇ ਆਪਣੇ ਇਸ਼ਤਿਹਾਰਾਂ ਵਿਚ ਉਹਨਾਂ ਦੀ ਸ਼ੋਭਾ ਖਿਲਾਰਦੇ ਰਹਿੰਦੇ ਹਨ। ਭਗਤ ਜੀ ਦੇ ਇਸ਼ਤਿਹਾਰਾਂ ਤੋਂ ਸਾਨੂੰ ਵੀ ਇਹ ਪ੍ਰੇਰਨਾ ਮਿਲ ਰਹੀ ਹੈ ਕਿ ਅਸੀਂ ਵੀ ਸਰਦਾਰ ਧੰਨਾ ਸਿੰਘ ਜੀ ਵਾਂਙ ਸਾਦਾ ਜੀਵਨ ਬਿਤਾਉਂਦੇ ਹੋਏ ਦਾਨ-ਪੁੰਨ ਕਰੀਏ ਅਤੇ ਆਪਣੇ ਪਰਿਵਾਰ ਲਈ ਇਕ ਗੁਰੂ ਸੁਆਰਿਆ ਘਰ ਹੋਣ ਦਾ ਮਾਣ ਪ੍ਰਾਪਤ ਕਰੀਏ। ਪਿਤਾ ਜੀ ਤੁਸੀਂ ਜਾਣਦੇ ਹੋ ਕਿ ਰੋਗ ਦਾ ਮਸਲਾ ਸਾਡੇ ਦੇਸ਼ ਦੇ ਚਾਰ ਵੱਡੇ ਮਸਲਿਆਂ ਵਿਚੋਂ ਇਕ ਹੈ। ਜਿਹੜੇ ਅਪਾਹਿਜ, ਲੂਲ੍ਹੇ, ਗ਼ਰੀਬ ਰੋਗੀ ਇਲਾਜ ਤੇ ਸੰਭਾਲ ਤੋਂ ਬਿਨਾਂ ਰੁਲ ਰੁਲ ਕੇ ਮਰਦੇ ਹਨ, ਜਵਾਨ ਪਾਗਲ ਕੁੜੀਆਂ, ਜਵਾਨ ਪਾਗਲ ਇਸਤ੍ਰੀਆਂ ਗਰਭਵਤੀ ਪਾਗਲ ਇਸਤ੍ਰੀਆਂ, ਭਿਆਨਕ ਗੁਪਤ ਰੋਗਾਂ ਨਾਲ ਗਰੱਸੀਆਂ ਇਸਤ੍ਰੀਆਂ ਇਲਾਜ ਤੇ ਸੰਭਾਲ ਤੋਂ ਬਿਨਾਂ ਆਵਾਰਾ ਫਿਰਦੀਆਂ ਰਹਿੰਦੀਆਂ ਹਨ ਉਹਨਾਂ ਦੇ ਕਾਰਨ ਦੇਸ਼ ਦੀ ਬੜੀ ਬਦਨਾਮੀ ਹੁੰਦੀ ਹੈ। ਦੂਜੇ ਦੇਸ਼ਾਂ ਦੇ ਜਿਹੜੇ ਬੰਦੇ ਸਾਡੇ ਦੇਸ਼ ਦੀ ਯਾਤਰਾ ਕਰਨ ਆਉਂਦੇ ਹਨ ਅਤੇ ਬੇ-ਆਸਰੇ ਰੋਗੀਆਂ ਤੇ ਅਪਾਹਿਜਾਂ ਨੂੰ ਸੜਕਾਂ ਤੇ ਰੁਲਦੇ ਦੇਖਦੇ ਹਨ ਉਹ ਇਸ ਦੇਸ਼ ਨੂੰ ਕਿਉਂ ਨਾ ਦਇਆ-ਹੀਣ ਤੇ ਵਿਚਾਰ-ਹੀਣ ਸਮਝਣ। ਇਸ ਬਦਨਾਮੀ ਤੋਂ ਬਚਣ ਲਈ ਦੇਸ਼ ਵਾਸੀਆਂ ਨੂੰ ਆਪਣੀ ਜ਼ਿੰਮੇਵਾਰੀ ਮਹਿਸੂਸ ਕਰਨੀ ਚਾਹੀਦੀ ਹੈ।

ਮੌਜੂਦਾ ਹਾਲਾਤ ਵਿਚ ਸਾਡੇ ਦੇਸ਼ ਲਈ ਇਕ ਰਾਜਸੀ ਖ਼ਤਰਾ ਵੀ ਪੈਦਾ ਹੋ ਰਿਹਾ ਹੈ, ਜਿਸ ਵੱਲ ਧਿਆਨ ਨਹੀਂ ਦਿੱਤਾ ਜਾ ਰਿਹਾ। ਇਸ ਦਾ ਪਤਾ ਭਲੀ ਪ੍ਰਕਾਰ ਅਮਰੀਕਾ ਦੀ ਇਕ ਸਭਾ ਦੀ ਉਸ ਰਿਪੋਰਟ ਤੋਂ ਲੱਗਦਾ ਹੈ ਜਿਹੜੀ ਉਸ ਨੇ ਪੱਛਮੀ ਬੰਗਾਲ ਤੇ ਖ਼ਾਸ ਕਰਕੇ ਉਸ ਦੀ ਰਾਜਧਾਨੀ ਕਲਕੱਤੇ ਵਿਚ ਨਕਸਲੀਆਂ ਦੀਆਂ ਸਰਗਰਮੀਆਂ ਬਾਰੇ ਦਿੱਤੀ ਹੈ। ਉਸ ਵਿਚ ਦੱਸਿਆ ਗਿਆ ਹੈ ਕਿ ਨਕਸਲਬਾੜੀਏ ਦੋ ਕਿਸਮ ਦੇ ਬੰਦਿਆਂ ਨੂੰ ਪ੍ਰੇਰਦੇ ਹਨ—ਇਕ ਪੜ੍ਹੇ ਲਿਖੇ ਗੱਭਰੂ ਤੇ ਦੂਜੇ ਗ਼ਰੀਬ ਤੇ ਬੇ-ਆਸਰੇ ਰੋਗੀ ਜਿਨ੍ਹਾਂ ਦਾ ਨਾ ਇਲਾਜ ਹੋ ਰਿਹਾ ਹੈ ਤੇ ਨਾ ਸੰਭਾਲ। ਪਿਤਾ ਜੀ ਇਹ ਗੱਲ ਸੋਚਣ ਵਾਲੀ ਹੈ ਕਿ ਦੁਨੀਆਂ ਵਿਚ ਇਸ ਵੇਲੇ ਪਰਜਾ-ਤੰਤਰ ਰਾਜ ਅਤੇ ਕਮਿਊਨਿਜ਼ਮ ਦਾ ਟਾਕਰਾ ਹੋ ਰਿਹਾ ਹੈ। ਲੋਕ ਵੇਖਣਾ ਚਾਹੁੰਦੇ ਹਨ ਕਿ ਦੋਹਾਂ ਵਿਚੋਂ ਕਿਹੜਾ ਚੰਗਾ ਹੈ ਜਿਵੇਂ ਹਿੰਦੁਸਤਾਨ ਆਪਣੇ ਮਸਲਿਆਂ ਨੂੰ ਪਰਜਾ-ਤੰਤਰ ਢੰਗ ਨਾਲ ਹੱਲ ਕਰਨ ਦਾ ਯਤਨ ਕਰ ਰਿਹਾ ਹੈ ਅਤੇ ਚੀਨ ਕਮਿਊ-ਨਜ਼ਮ ਦੇ ਢੰਗ ਨਾਲ ਕਰ ਰਿਹਾ ਹੈ।

ਜੇ ਭਾਰਤ ਨੇ ਆਪਣੇ ਵੱਡੇ ਮਸਲਿਆਂ ਦਾ ਹੱਲ ਚੀਨ ਨਾਲੋਂ ਵਧੇਰੇ ਚੰਗੀ ਤਰ੍ਹਾਂ ਕਰ ਲਿਆ ਤਾਂ ਸੰਸਾਰ ਵਿਚ ਪਰਜਾ-ਤੰਤਰ ਦਾ ਪੱਲੜਾ ਭਾਰਾ ਹੋ ਜਾਵੇਗਾ ਤੇ ਦੁਨੀਆਂ ਦੇ ਲੋਕਾਂ ਦਾ ਵਿਸ਼ਵਾਸ ਪਰਜਾ-ਤੰਤਰ ਵਿਚ ਵਧ ਜਾਵੇਗਾ।

ਦੂਜੇ ਪਾਸੇ ਜੇ ਭਾਰਤ ਨਾਲੋਂ ਚੀਨ ਅੱਗੇ ਲੰਘ ਗਿਆ ਤਾਂ ਦੁਨੀਆਂ ਦੇ ਲੋਕਾਂ ਦਾ ਵਿਸ਼ਵਾਸ ਕਮਿਊਨਿਜ਼ਮ ਵਿਚ ਵਧ ਜਾਵੇਗਾ।

ਪਿਤਾ ਜੀ, ਤੁਸੀਂ ਵੇਖ ਰਹੇ ਹੋ ਕਿ ਭਗਤ ਪੂਰਨ ਸਿੰਘ ਨੇ ਰੋਗ ਦੇ ਮਸਲੇ ਨਾਲ ਆਪਣਾ ਸਿੱਧਾ ਵਾਹ ਪਾਇਆ ਹੋਇਆ ਹੈ ਪਰ ਉਹਨਾਂ ਨੇ ਬਾਕੀ ਸਮੱਸਿਆਵਾਂ ਗ਼ਰੀਬੀ, ਬੇਕਾਰੀ ਤੇ

ਅਨਪੜ੍ਹਤਾ ਨੂੰ ਵੀ ਅੱਖੋਂ ਓਹਲੇ ਨਹੀਂ ਕੀਤਾ। ਪਰਜਾ-ਤੰਤਰ ਦੇ ਢੰਗ ਨਾਲ ਉਹ ਇਨ੍ਹਾਂ ਸਮੱਸਿਆਵਾਂ ਬਾਰੇ ਆਪਣੇ ਇਸ਼ਤਿਹਾਰਾਂ ਤੇ ਕਿਤਾਬਚਿਆਂ ਦੁਆਰਾ ਜਨਤਾ ਨੂੰ ਉਚਿੱਤ ਜਾਣਕਾਰੀ ਦਿੰਦੇ ਹਨ। ਸਾਡਾ ਫ਼ਰਜ ਘੱਟੋ ਘੱਟ ਇਹ ਤਾਂ ਬਣਦਾ ਹੈ ਕਿ ਅਸੀਂ ਦਸਵੰਧ ਜ਼ਰੂਰ ਕੱਢੀਏ ਤਾਂ ਜੋ ਭਗਤ ਪੂਰਨ ਸਿੰਘ ਵਰਗੇ ਬੰਦੇ ਦੇਸ਼ ਦੀ ਉੱਨਤੀ ਲਈ ਆਪਣੇ ਸ਼ਲਾਘਾ ਯੋਗ ਯਤਨਾਂ ਵਿਚ ਪੈਸੇ ਦੀ ਥੁੜ੍ਹ ਕਰਕੇ ਅਸਫਲ ਨਾ ਹੋ ਜਾਣ ਜਿਸ ਕਰ ਕੇ ਮੈਦਾਨ ਪਰਜਾ-ਤੰਤਰ ਵਾਲਿਆਂ ਦੇ ਹੱਥੋਂ ਨਿਕਲ ਜਾਵੇ। ਜੇ ਦੁਨੀਆਂ ਤੇ ਕਮਿਊ-ਨਿਜ਼ਮ ਛਾ ਗਿਆ ਤਾਂ ਮਨੁੱਖਤਾ ਸਮਾਪਤ ਹੋ ਜਾਵੇਗੀ।

ਬੱਚੇ ਮਾਂ ਬਾਪ ਨੂੰ ਕਹਿ ਰਹੇ ਹਨ ਕਿ ਕੱਪੜਾ ਖ਼ਰੀਦਣ ਲੱਗਿਆਂ ਉਹ ਦੇਸ਼ ਦੀ ਆਰਥਿਕਤਾ ਨੂੰ ਵੀ ਅੱਖੋਂ ਓਹਲੇ ਨਹੀਂ ਕਰ ਸਕਦੇ। ਪਿਤਾ ਜੀ, ਕੀ ਤੁਸਾਂ ਨਹੀਂ ਜਾਣਦੇ ਕਿ ਇਸ ਦੇਸ਼ ਦੀ ੮੦ ਪ੍ਰਤੀਸ਼ਤ ਆਬਾਦੀ ਪਿੰਡਾਂ ਵਿਚ ਵਸਦੀ ਹੈ ਤੇ ਇਸ ਵਿਚੋਂ ੭੨ ਪ੍ਰਤੀਸ਼ਤ ਖੇਤੀ ਵਿਚ ਲੱਗੀ ਹੋਈ ਹੈ ਤੇ ਖੇਤੀ ਵਿਚ ਲੱਗਿਆਂ ਦੀ ਪ੍ਰਤੀਸ਼ਤ ਔਸਤ ਕੁੱਲ ਦੁਨੀਆਂ ਨਾਲੋਂ ਵੱਧ ਹੈ? ਇਹ ਗੱਲਾਂ ਅਸੀਂ ਭਗਤ ਪੂਰਨ ਸਿੰਘ ਜੀ ਪਾਸੋਂ ਸੁਣੀਆਂ ਹਨ। ਅਸੀਂ ਉਨ੍ਹਾਂ ਤੋਂ ਭਾਰਤ ਦੀ ਆਰਥਿਕਤਾ ਦੀਆਂ ਕੁਝ ਅਜਿਹੀਆਂ ਗੱਲਾਂ ਸੁਣ ਕੇ ਹੋਰ ਵੀ ਹੈਰਾਨ ਹੋਏ ਹਾਂ ਜਿਨ੍ਹਾਂ ਨੂੰ ਉਨ੍ਹਾਂ ਨੇ ਆਪਣੀ ੨੪ ਸਾਲਾਂ ਦੀ ਉਮਰ ਵਿਚ ਹੀ ਮਹਾਤਮਾ ਗਾਂਧੀ ਦੇ ਸਪਤਾਹਿਕ ਅੰਗਰੇਜ਼ੀ ਅਖ਼ਬਾਰ (Young India) 'ਯੰਗ ਇੰਡੀਆ' ਵਿਚ ਪੜ੍ਹਿਆ ਸੀ ਤੇ ਉਸ ਵੇਲੇ ਤੋਂ ਹੀ ਉਹਨਾਂ ਨੇ ਉਹਨਾਂ ਦੇ ਪ੍ਰਚਾਰ ਲਈ ਆਪਣਾ ਜੀਵਨ ਅਰਪਨ ਕਰ ਦਿੱਤਾ ਸੀ।

ਭਾਰਤ ਦੀ ੮੦ ਪ੍ਰਤੀਸ਼ਤ ਪੇਂਡੂ ਆਬਾਦੀ ਦੀ ਇਹ ਮਜਬੂਰੀ ਹੈ ਕਿ ਉਸ ਨੂੰ ਸਾਲ ਵਿਚ ਪੰਜ ਮਹੀਨੇ ਵਿਹਲਾ ਰਹਿਣਾ ਪੈਂਦਾ ਹੈ। ਕਿਸਾਨ ਨੂੰ ਖੇਤੀ ਦੇ ਕਿੱਤੇ ਵਿਚ ਸਾਲ ਵਿਚ ਡੇਢ ਸੌ ਤੋਂ ਵੱਧ ਦਿਨ ਵਿਹਲਾ ਰਹਿਣਾ ਪੈਂਦਾ ਹੈ। ਵਿਹਲ ਦੇ ਏਡੇ ਲੰਬੇ ਸਮੇਂ

ਵਿਚ ਇਸ ਆਬਾਦੀ ਲਈ ਆਪਣੇ ਪਿੰਡਾਂ ਵਿਚ ਰਹਿੰਦਿਆਂ ਹੋਇਆਂ, ਹੱਥਾਂ ਦਾ ਸਭ ਤੋਂ ਵੱਡਾ ਕਿੱਤਾ ਕੇਵਲ ਕਤਾਈ ਤੇ ਬੁਣਾਈ ਹੀ ਹੈ । ਆਪ ਜਾਣਦੇ ਹੋ ਕਿ ਰੋਟੀ ਤੋਂ ਉਤਰ ਕੇ ਜੇਕਰ ਹਰ ਬੰਦਾ ਕਿਸੇ ਵਸਤੂ ਨੂੰ ਵਰਤਦਾ ਹੈ ਤਾਂ ਉਹ ਕੇਵਲ ਕੱਪੜਾ ਹੀ ਹੈ। ਇਸ ਲਈ ਦੇਸ਼ ਦੇ ਵੱਧ ਤੋਂ ਵੱਧ ਬੰਦੇ ਕੱਪੜੇ ਦੀ ਦਸਤਕਾਰੀ ਵਿਚ ਹੀ ਲੱਗ ਸਕਦੇ ਹਨ।

ਪਿਤਾ ਜੀ, ਉਨ੍ਹੀਵੀਂ ਸਦੀ ਵਿਚ ਉਸ ਵੇਲੇ ਦੀ ਅੰਗਰੇਜ਼ੀ ਸਰਕਾਰ ਨੇ ਭਾਰਤ ਦੇ ਪਿੰਡਾਂ ਦੇ ਇਸ ਆਰਥਿਕ ਢਾਂਚੇ ਵਿਚ ਵਿਘਨ ਪਾਇਆ ਸੀ, ਤਦੋਂ ਭਾਫ ਨਾਲ ਚੱਲਣ ਵਾਲੀ ਮਸ਼ੀਨੀ ਕਲਾ ਨੇ ਜਨਮ ਲਿਆ ਸੀ ਤੇ ਉਹਨਾਂ (ਅੰਗਰੇਜ਼ਾਂ) ਦੇ ਦੇਸ਼ ਵਿਚ ਕੱਪੜੇ ਦੇ ਵੱਡੇ ਵੱਡੇ ਕਾਰਖ਼ਾਨੇਂ ਲੱਗ ਗਏ ਸਨ। ਇਹ ਗੱਲ ਕੁਦਰਤੀ ਸੀ ਕਿ ਅੰਗਰੇਜ਼ਾਂ ਨੇ ਆਪਣੇ ਦੇਸ਼ ਦੇ ਕਾਰਖ਼ਾਨਿਆਂ ਵਿਚ ਬਣਿਆਂ ਹੋਇਆ ਕਪੜਾ ਭਾਰਤ ਵਿਚ ਵੇਚਣਾ ਸੀ। ਇਸ ਲਈ ਇਹ ਦੇਸ਼ ਉਹਨ੍ਹਾਂ ਦੇ ਕੱਪੜੇ ਦੀ ਇਕ ਬਹੁਤ ਵੱਡੀ ਮੰਡੀ ਬਣ ਗਿਆ ਸੀ ਤੇ ਭਾਰਤ ਦੇ ਜੁਲਾਹਿਆਂ ਦੀ ਦਸਤਕਾਰੀ ਨੂੰ ਬੇਹੱਦ ਨੁਕਸਾਨ ਪੁੱਜਾ ਸੀ।

ਭਾਰਤ ਦੇ ਪਿੰਡਾਂ ਦੀ ਆਰਥਿਕਤਾ ਸੰਬੰਧੀ ਹੇਠ ਲਿਖੇ ਅੰਕੜੇ Josue Do Casto ਦੀ ਪੁਸਤਕ Geography of Hunger ਵਿਚੋਂ ਮਿਲਦੇ ਹਨ। ਅੰਗਰੇਜ਼ਾਂ ਦੀ ਨੀਤੀ ਦੇ ਨਤੀਜੇ ਦੇ ਤੌਰ ਤੇ ੧੯ ਵੀਂ ਸਦੀ ਵਿਚ ਹੱਥ ਦੇ ਕਾਰੀਗਰਾਂ ਦੀ ਔਸਤ ੭੫ ਤੋਂ ਘਟ ਕੇ ੬੦ ਰਹਿ ਗਈ। ਸੰਨ ੧੯੩੧ ਦੀ ਮਰਦਮ-ਸ਼ੁਮਾਰੀ ਅਨੁਸਾਰ ਪਿੰਡਾਂ ਦੀ ਗ਼ੈਰ-ਕਾਸ਼ਤਕਾਰ ਆਬਾਦੀ ਵਿਚੋਂ ਕੇਵਲ ੨੬ ਪ੍ਰਤੀਸ਼ਤ ਆਪਣੇ ਪਿਤਾ-ਪੁਰਖੀ ਤੇ ਹੱਥ ਦੀ ਦਸਤਕਾਰੀ ਦੇ ਕੰਮਾਂ ਵਿਚ ਲੱਗੇ ਹੋਏ ਸਨ ਤੇ ਜਿਨ੍ਹਾਂ ਨੇ ਆਪਣੇ ਕਦੀਮੀ ਦਸਤਕਾਰੀ ਦੇ ਪੇਸ਼ੇ ਛੱਡੇ ਹੋਏ ਸਨ ਉਨ੍ਹਾਂ ਵਿਚ ੫੮ ਪ੍ਰਤੀਸ਼ਤ ਬੰਦੇ ਖੇਤੀ ਦੇ ਕੰਮਾਂ ਵਿਚ ਲੱਗ ਗਏ। ਜਿਸ ਦੇਸ਼ ਦੇ ਬਹੁਤ ਗਿਣਤੀ

ਦੇ ਬੰਦੇ ਕੇਵਲ ਖੇਤੀ ਵਿਚ ਹੀ ਲੱਗ ਜਾਣ ਉਸ ਦੇ ਕਿਸਾਨ ਤਾਂ ਗ਼ਰੀਬ ਹੀ ਰਹਿਣਗੇ ਤੇ ਰੱਜ ਕੇ ਰੋਟੀ ਵੀ ਖਾ ਨਹੀਂ ਸਕਣਗੇ।

ਪਿੰਡਾਂ ਦੀ ਸਭ ਤੋਂ ਵੱਡੀ ਦਸਤਕਾਰੀ ਦੇ ਘਟ ਜਾਣ ਦਾ ਨਤੀਜਾ ਇਹ ਨਿਕਲਿਆ ਹੈ ਕਿ ਪੇਂਡੂ ਬੰਦੇ ਗ਼ਰੀਬ ਹੋ ਗਏ ਹਨ। ਤੇ ਉਹ ਪਿੰਡਾਂ ਵਿਚੋਂ ਨਿਕਲ ਕੇ ਦਬਾ-ਦਬ ਸ਼ਹਿਰਾਂ ਵਿਚ ਆ ਰਹੇ ਹਨ। ਦਿੱਲੀ ਵਰਗੇ ਸ਼ਹਿਰਾਂ ਦੇ ਬਾਹਰ ਝੁੱਗੀਆਂ ਝੌਂਪੜੀਆਂ ਵਿਚ ਰਹਿ ਕੇ ਉਹ ਬਹੁਤ ਬੁਰੀ ਦਸ਼ਾ ਵਿਚ ਆਪਣੇ ਦਿਨ ਕੱਟ ਰਹੇ ਹਨ। ਉਹ ਇਹਨਾਂ ਝੁੱਗੀਆਂ ਵਿਚ ਨਾ ਦੁੱਧ ਲਈ ਕੋਈ ਡੰਗਰ ਰੱਖ ਸਕਦੇ ਹਨ ਤੇ ਨਾ ਚੱਜ ਦਾ ਜੀਵਨ ਨਿਰਬਾਹ ਕਰ ਸਕਦੇ ਹਨ। ਸ਼ਹਿਰਾਂ ਦੀ ਆਬਾਦੀ ਅੱਗੇ ਹੀ ਏਨੀ ਵਧ ਰਹੀ ਹੈ ਕਿ ਉਹਨਾਂ ਵਿਚ ਰਹਿਣਾ ਦੁੱਭਰ ਹੋ ਰਿਹਾ ਹੈ। ਆਪਣੇ ਕੰਮਾਂ ਤੇ ਜਾਣ ਲਈ ਸ਼ਹਿਰੀ ਬੰਦਿਆਂ ਦੇ ਚਾਰ ਚਾਰ ਘੰਟੇ ਬੱਸ ਦੀ ਉਡੀਕ ਵਿਚ ਲੰਘ ਜਾਂਦੇ ਹਨ ਤੇ ਜਦੋਂ ਬੱਸ ਆਉਂਦੀ ਹੈ ਤਾਂ ਉਹ ਆਮ ਕਰਕੇ ਪਹਿਲਾਂ ਭਰੀ ਭਰਾਈ ਆ ਰਹੀ ਹੁੰਦੀ ਹੈ, ਭਰੀਆਂ ਬੱਸਾਂ ਵਿਚ ਚੜ੍ਹਨਾ ਜਣੇ ਖਣੇ ਦਾ ਕੰਮ ਨਹੀਂ ਹੁੰਦਾ। ਅਜਿਹੀਆਂ ਭਰੀਆਂ ਬੱਸਾਂ ਵਿਚ ਨਰੋਏ ਸਰੀਰਾਂ ਵਾਲੇ ਜ਼ਵਾਨ ਬੰਦੇ ਹੀ ਚੜ੍ਹ ਸਕਦੇ ਹਨ।

ਸ਼ਹਿਰੀ ਬੰਦਿਆਂ ਦੀ ਕਮਾਈ ਦੇ ਬਹੁਤ ਸਾਰੇ ਪੈਸੇ ਬੱਸਾਂ ਦੇ ਕਿਰਾਇਆਂ ਤੇ ਖ਼ਰਚ ਹੋ ਜਾਂਦੇ ਹਨ। ਸ਼ਹਿਰਾਂ ਵਿਚ ਚੱਲਣ ਵਾਲੀਆਂ ਬੱਸਾਂ ਦੇ ਹੇਠਾਂ ਆ ਕੇ ਅਨੇਕਾਂ ਬੰਦੇ ਪ੍ਰਤੀ-ਦਿਨ ਮਰਦੇ ਹਨ ਤੇ ਬੱਸਾਂ ਦੇ ਧੂੰਏਂ ਨਾਲ ਸਭਨਾਂ ਦੀਆਂ ਸਿਹਤਾਂ ਖ਼ਰਾਬ ਹੋ ਰਹੀਆਂ ਹਨ । ਕਾਰਖ਼ਾਨਿਆਂ, ਬੱਸਾਂ ਤੇ ਮੋਟਰਕਾਰਾਂ ਦੀ ਆਵਾਜ਼ ਸ਼ਹਿਰਾਂ ਵਿਚ ਲੋਕਾਂ ਨੂੰ ਕੰਨਾਂ ਤੋਂ ਬੋਲੇ ਵੀ ਬਣਾ ਰਹੀ ਹੈ ਤੇ ਕਈ ਹੋਰ ਰੋਗ ਵੀ ਲਾ ਰਹੀ ਹੈ।

ਪਿਤਾ ਜੀ, ਪਿੰਡਾਂ ਦੇ ਹਰ ਘਰ ਵਿਚ ਕਪਾਹ ਵੇਲਣ ਲਈ

ਵੇਲ੍ਹਣੇ ਤੇ ਚਰਖੇ ਦੀ ਅਤੇ ਕੱਪੜਾ ਬੁਣਨ ਲਈ ਕੁੰਭਲ ਦੀ ਜਗ੍ਹਾ ਹੁੰਦੀ ਹੈ ਪਰ ਭਾਰਤ ਦੇ ਲੱਖਾਂ ਘਰਾਂ ਦੇ ਇਸ ਕਿੱਤੇ ਦੇ ਬਰਬਾਦ ਹੋ ਜਾਣ ਨਾਲ ਸ਼ਹਿਰਾਂ ਵਿਚ ਕੱਪੜੇ ਦੇ ਕਾਰਖ਼ਾਨੇ ਲੱਗ ਰਹੇ ਹਨ ਜਿਹੜੇ ਦੇਸ਼ ਦੀ ਹਾਜ਼ਾਰਾਂ ਏਕੜ ਅੰਨ ਉਪਜਾਉ ਧਰਤੀ ਨੂੰ ਵਰਤ ਕੇ ਅੰਨ ਦੇ ਸੰਕਟ 'ਚ ਵਾਧਾ ਕਰ ਰਹੇ ਹਨ। ਦੁਨੀਆਂ ਦੇ ਵਿਦਵਾਨਾਂ ਨੂੰ ਸ਼ਹਿਰਾਂ ਦੀ ਵਧ ਰਹੀ ਆਬਾਦੀ ਦੇ ਮਾਮਲੇ ਤੇ ਭਾਰੀ ਚਿੰਤਾ ਲੱਗ ਰਹੀ ਹੈ। ਸ਼ਹਿਰਾਂ ਦੀ ਆਬਾਦੀ ਦੇ ਵਧਣ ਨਾਲ ਸ਼ਹਿਰ ਨਰਕ ਵੀ ਬਣਦੇ ਜਾ ਰਹੇ ਹਨ ਤੇ ਮੌਤ ਦੇ ਘਰ ਵੀ।

"ਹਾਂ, ਪਿਆਰੇ ਬੱਚਿਓ, ਤੁਸੀਂ ਠੀਕ ਆਖਦੇ ਹੋ। ਸੱਚਮੁਚ ਹੀ ਸ: ਧੰਨਾ ਸਿੰਘ ਗੁਰਮਤਿ ਦੇ ਆਸ਼ੇ ਨੂੰ ਮੁੱਖ ਰੱਖ ਕੇ ਆਪਣੇ ਧਨ ਨੂੰ ਸਫਲ ਕਰਦੇ ਸਨ। ਮਹਾਰਾਜ ਦੇ ਬਚਨ ਹਨ।—

ਗੁਰਮੁਖਿ ਸਭ ਪਵਿਤੁ ਹੈ ਧਨੁ ਸੰਪੈ ਮਾਇਆ ॥
ਹਰਿ ਅਰਥਿ ਜੋ ਖਰਚਦੇ ਦੇਂਦੇ ਸੁਖੁ ਪਾਇਆ ॥
ਜੋ ਹਰਿਨਾਮੁ ਧਿਆਇਦੇ ਤਿਨ ਤੋਟਿ ਨ ਆਇਆ ॥ ਪੰ: ੧੨੪੬

ਅਰਥਾਤ—ਗੁਰਮੁਖ ਆਪਣੇ ਧਨ ਨੂੰ ਰੱਬ ਦੇ ਕੰਮਾਂ ਤੇ ਲਾ ਕੇ ਪਵਿੱਤਰ ਕਰ ਲੈਂਦਾ ਹੈ। ਉਸ ਨੂੰ ਦਾਨ ਕਰਦਿਆਂ ਸੁੱਖ ਪ੍ਰਾਪਤ ਹੋ ਜਾਂਦਾ ਹੈ। ਜੋ ਹਰੀ ਦਾ ਨਾਮ ਧਿਆਉਂਦੇ ਹਨ ਉਹਨਾਂ ਨੂੰ ਕੋਈ ਥੁੜ੍ਹ ਨਹੀਂ ਰਹਿ ਜਾਂਦੀ। ਨਹੀਂ ਤਾਂ ਬੱਚਿਓ ! ਸਭ ਧਨ ਪਦਾਰਥ ਅਪਵਿੱਤਰ ਹੋ ਜਾਂਦੇ ਹਨ। ਜਿੰਨਾ ਚਿਰ ਕਿਸੇ ਦੇਸ਼ ਦੇ ਬੰਦਿਆਂ ਵਿਚ ਭੁੱਖ, ਰੋਗ ਆਦਿਕ ਮੌਜੂਦ ਹਨ ਓਨਾ ਚਿਰ ਕਿਸੇ ਦੇਸ਼ ਦੇ ਬੰਦਿਆਂ ਦਾ ਖਾਧਾ ਪੀਤਾ ਸਭ ਹਰਾਮ ਹੁੰਦਾ ਹੈ। ਉਸ ਦੀਆਂ ਮਹਿਲ ਮਾੜੀਆਂ, ਦੁਨਿਆਵੀ ਪਦਾਰਥ ਝੂਲਦੇ ਝੰਡੇ, ਰਾਜ ਭਾਗ ਕਿਸ ਅਰਥ ਜੇ ਉਸ ਅੰਦਰ ਬੇ-ਆਸਰੇ, ਅਪਾਹਿਜ ਤੇ ਰੋਗੀ ਵਿਲਕਦੇ ਹੋਣ। ਹੈਰਲਡ ਬੇਗਬੀ ਨੇ ਠੀਕ ਹੀ ਤਾਂ ਕਿਹਾ ਹੈ :—

**How looks a nation's wealth while any languish ?**
**How fly proud banners over [the homeless head ?**

One man's profitable anguish.
One girl's soul lost for bread.
The child's unheeded cry from want and woe,
Do mock the trumpets when they blow,
And make the righteous dread.
What fire hath heat.
O'er looked by shivering cold.
Doth not pale hunger taint all meat,
And decent dress.
Seem shameful purple brushed by nakedness.
Who that hath gold.
Dare now lift up his head and say.
Untroubled is my soul and innocent may day ?
Some men do shun.
Even the blessing of the air and sun.
Fearing to meet beneath heaven's joyful skies.
And in the goodness of the cheerful air.
The mute reproach of the starving eyes.
And lips that want has locked in despair.
This is the scourge of wealth whereby,
Nations go down and thrones are shaken.
(Herald Begbia in "Great Thoughts, London.)"

ਅਰਥਾਤ—ਜਦ ਕਿਸੇ ਦੇਸ਼ ਦਾ ਕੋਈ ਮਨੁੱਖ ਵੀ ਗ਼ਮਾਂ ਵਿਚ ਘੁਲਦਾ ਹੈ ਤਾਂ ਉਸ ਦੀ ਦੌਲਤ ਕਿਸ ਅਰਥ ? ਬੇ-ਘਰਿਆਂ ਦੇ ਸਿਰ ਉੱਪਰ ਝੂਲਦੇ ਝੰਡਿਆਂ ਦਾ ਕੀ ਮਖ਼ੌਲ ? ਇਕ ਪਾਸੇ ਤਾਂ ਕੋਈ ਬੰਦਾ ਆਪਣੇ ਨਫ਼ੇ ਨੁਕਸਾਨ ਦੇ ਫ਼ਿਕਰਾਂ ਵਿਚ ਡੁੱਬਾ

ਹੋਇਆ ਹੋਵੇ ਤੇ ਦੂਜੇ ਪਾਸ ਕੋਈ ਜਵਾਨ ਕੰਨਿਆਂ ਰੋਟੀ ਬਦਲੇ ਆਪਣਾ ਸਤਯ ਧਰਮ ਵੇਚ ਦਿੰਦੀ ਹੋਵੇ। ਜੇ ਕੋਈ ਬੱਚਾ ਗ਼ਰੀਬੀ ਦੇ ਦੁੱਖਾਂ ਕਰਕੇ ਰੋਂਦਾ ਹੈ ਤੇ ਉਸ ਦੀ ਪੁਕਾਰ ਅਣਸੁਣੀ ਰਹਿ ਜਾਂਦੀ ਹੈ ਤਾਂ ਫਤਹਿ ਦੇ ਬਿਗਲ ਉਥੇ ਹਾਸਾ ਹੋ ਜਾਂਦੇ ਹਨ ਅਤੇ ਸਭ ਨੇਕ ਮਨੁੱਖ ਕੰਬ ਉੱਠਦੇ ਹਨ। ਜਦ ਕੋਈ ਬੰਦਾ ਪਾਲੇ ਨਾਲ ਕੰਬਦਾ ਹੈ ਤਾਂ ਬਲਦੀ ਹੋਈ ਅੱਗ ਦਾ ਨਿੱਘਾ ਸੇਕ ਕਿਸ ਅਰਥ ? ਪੀਲੇ, ਜ਼ਰਦ, ਭੁੱਖੇ ਲੋਕਾਂ ਦੇ ਹੁੰਦਿਆਂ ਲੱਗੇ ਲਗਾਏ ‡ਦਸਤਰਖ਼ਾਨ ਭ੍ਰਿਸ਼ਟੇ ਜਾਂਦੇ ਹਨ। ਨੰਗੇ ਲੋਕਾਂ ਦੀ ਛੋਹ ਵਧੀਆ ਤੋਂ ਵਧੀਆ ਪਹਿਰਾਵੇ ਨੂੰ ਵੀ ਲੱਜਾ-ਜਨਕ ਕਰ ਦਿੰਦੀ ਹੈ ਅਜਿਹੀ ਹਾਲਤ ਵਿਚ ਕਿਹੜਾ ਬੰਦਾ ਆਪਣਾ ਸਿਰ ਚੁੱਕ ਕੇ ਕਹਿ ਸਕਦਾ ਹੈ ਕਿ ਉਸ ਦੀ ਆਤਮਾ ਨਿਸਚਿੰਤ ਹੈ ਅਤੇ ਉਸ ਦਾ ਜੀਵਨ ਦੋਸ਼-ਰਹਿਤ ਹੈ। ਕੁਝ ਐਸੇ ਵੀ ਹਨ ਜੋ ਖੁਲ੍ਹੀ ਧੁੱਪ ਤੋਂ ਦੂਰ ਰਹਿੰਦੇ ਹਨ ਤਾਂ ਕਿ ਖੁਲ੍ਹੇ ਅਸਮਾਨ ਦੇ ਥੱਲੇ ਦੀ ਮਿੱਠੀ ਹਵਾ ਵਿਚ ਕਿਤੇ ਭੁੱਖੀਆਂ ਨਿਗਾਹਾਂ ਉਹਨਾਂ ਨੂੰ ਚੁੱਪ ਚਪੀਤੇ ਲਾਹਣਤ ਨਾ ਪਾ ਕੇ ਜਾਣ ਅਤੇ ਗ਼ਰੀਬੀ ਕਰਕੇ ਨਿਰਾਸ਼ਾ ਵਿਚ ਹੋ ਕੇ ਬੁਲ੍ਹ ਉਹਨਾਂ ਨੂੰ ਫਿਟਕਾਰ ਨਾ ਪਾਣ। ਇਹ ਹੈ ਦੌਲਤ ਦਾ ਕਹਿਰ, ਜਿਸ ਨਾਲ ਕੌਮਾਂ ਤੇ ਸ਼ਹਿਨਸ਼ਾਹੀਆਂ ਮਿੱਟੀ ਵਿਚ ਮਿਲ ਜਾਂਦੀਆਂ ਹਨ।

ਅੰਗਰੇਜ਼ ਕਵੀ ਬੋਗਬੀ ਨੇ ਉਪਰਲੀ ਕਵਿਤਾ ਵਿਚ ਬੰਦੇ ਦੇ ਉਨ੍ਹਾਂ ਸਮਾਜਿਕ ਕਰਤੱਵਾਂ ਦਾ ਨਕਸ਼ਾ ਖਿੱਚਿਆ ਹੈ ਜਿਹੜੇ ਉਸ ਨੇ ਨੰਗੇ ਤੇ ਭੁੱਖੇ ਯਤੀਮਾਂ ਵੱਲ ਪੂਰੇ ਕਰਨੇ ਹੁੰਦੇ ਹਨ। ਸਰਦਾਰ ਧੰਨਾ ਸਿੰਘ ਜੀ ਨੇ ਉਨ੍ਹਾਂ ਕਰਤੱਵਾਂ ਅਨੁਸਾਰ ਅਮਲੀ ਜੀਵਨ ਜੀਅ ਕੇ ਵਿਖਾਇਆ ਸੀ। ਉਨ੍ਹਾਂ ਦੇ ਮਨ ਵਿਚ ਸ੍ਰੀ ਗੁਰੂ ਸਾਹਿਬ ਦੀ ਬਾਣੀ ਦੇ ਕੀਮਤੀ ਬਚਨ ਰਹਿੰਦੇ ਸਨ :

---

‡ਦਸਤਰਖਾਨ—ਅਰਥਾਤ ਪ੍ਰੋਸੇ ਹੋਏ ਖਾਣ ਵਾਲੇ ਵਧੀਆ ਪਦਾਰਥ।

ਸੇਵ ਕੀਤੀ ਸੰਤੋਖੀਈਂ ਜਿਨ੍ਹੀ ਸਚੋ ਸਚੁ ਧਿਆਇਆ ॥
ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ ॥
ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥
ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ ॥
ਵਡਿਆਈ ਵਡਾ ਪਾਇਆ ॥ ੭ ॥ (ਧੰਨਾ ੪੬੬)

ਇਹ ਸ਼ਬਦ ਅੰਮ੍ਰਿਤ ਵੇਲੇ ਦੇ ਕੀਰਤਨ ਦਰਬਾਰ ਦਾ ਹੈ, ਜਿਸ ਤੋਂ ਗੁਰਮੁਖ ਜਨ ਬੇਗਬੀ ਕਵੀ ਦੇ ਆਸ਼ੇ ਅਨੁਸਾਰ ਹੀ ਆਪਣੇ ਆਪ ਨੂੰ ਢਾਲਣ ਦੀ ਪ੍ਰੇਰਨਾ ਪ੍ਰਾਪਤ ਕਰਦੇ ਹਨ। ਸਰਦਾਰ ਧੰਨਾ ਸਿੰਘ ਜੀ ਦਿਨ ਵਿਚ ਕੇਵਲ ਇਕ ਵਾਰ ਸ਼ਾਮ ਦੇ ਵੇਲੇ ਪੂਰਾ ਖਾਣਾ ਖਾਂਦੇ ਸਨ। ਸਵੇਰ ਵੇਲੇ ਉਹ ਕੇਵਲ ਮਾਮੂਲੀ ਜਿਹੀ ਹਾਜ਼ਰੀ ਛਕਦੇ ਸਨ। ਉਹਨਾਂ ਪਾਸ ਨੌਕਰੀ ਦੇ ਵੇਲੇ ਦੀ ਇਕ ਛੋਟੀ ਜਿਹੀ ਮੋਟਰਕਾਰ ਵੀ ਸੀ ਜਿਸ ਨੂੰ ਕੋਠੀ ਵਿਚ ਵਿਹਲੀ ਪਈ ਨੂੰ ਵੇਖ ਕੇ ਮੈਂ ਕਿਹਾ ਸੀ ਕਿ ਸਰਦਾਰ ਜੀ ਤੁਸੀਂ ਇਸ ਵਿਚ ਚੜ੍ਹਦੇ ਤਾਂ ਹੋ ਨਹੀਂ ਇਸ ਨੇ ਵਾਧੂ ਦੀ ਥਾਂ ਮੱਲੀ ਹੈ ਕਿਉਂ ਨਹੀਂ ਇਸ ਨੂੰ ਵੇਚ ਦਿੰਦੇ? ਉਨ੍ਹਾਂ ਨੇ ਮੈਨੂੰ ਉੱਤਰ ਦਿੱਤਾ ਸੀ ਕਿ ਭਗਤ ਜੀ ਇਸ ਨੂੰ ਵੇਚਣਾ ਕੀ ਹੈ ਤੁਸੀਂ ਇਸ ਨੂੰ ਪਿੰਗਲ-ਵਾੜੇ ਲਈ ਲੈ ਜਾਵੋ।

ਮੈਂ ਉਸ ਨੂੰ ਲੈ ਕੇ ਕੀ ਕਰਨਾ ਸੀ। ਮੈਂ ਵੈਸੇ ਵੀ ਮੋਟਰਕਾਰ ਦੀ ਵਰਤੋਂ ਦੇ ਵਿਰੁੱਧ ਹਾਂ, ਇਸ ਦੇ ਇੰਜਣ ਵਿਚੋਂ ਦੁਨੀਆਂ ਦੀ ਸਭ ਤੋਂ ਵੱਧ ਜ਼ਹਿਰੀਲੀ ਗੈਸ ਕਾਰਬਨ-ਮਾਨੋ-ਆਕਸਾਈਡ ਨਿਕਲਦੀ ਹੈ ਜਿਹੜੀ ਅੱਖਾਂ ਨੂੰ ਦਿਸਦੀ ਨਹੀਂ ਪਰ ਉਹ ਬੰਦੇ ਦੇ ਫੇਫੜਿਆਂ ਨੂੰ ਖਾਂਦੀ ਹੈ ਜਿਸ ਨਾਲ ਲੋਕੀਂ ਬੀਮਾਰ ਹੁੰਦੇ ਹਨ। ਮੈਂ ਨਾਂਹ ਕਰ ਦਿਤੀ ਤੇ ਉਹਨਾਂ ਨੇ ਉਸ ਨੂੰ ਵੇਚ ਦਿੱਤਾ ਤੇ ਮੁੜ ਕੇ ਹੋਰ ਕੋਈ ਮੁੱਲ ਨਾ ਲਈ।

ਉਨ੍ਹਾਂ ਦੀ ਕੋਠੀ ਸ਼ਹਿਰ ਤੋਂ ਬਾਹਰ ਸੀ ਤੇ ਉਨ੍ਹਾਂ ਨੇ ਕੋਠੀ ਦੇ

ਲਾਗੇ ਬਹੁਤ ਸਾਰੀ ਜ਼ਮੀਨ ਸਸਤੇ ਭਾਅ ਤੇ ਮੁੱਲ ਲਈ ਹੋਈ ਸੀ।

ਇਕ ਵਾਰੀ ਉਨ੍ਹਾਂ ਨੇ ਮੈਨੂੰ ਕਿਹਾ ਕਿ ਉਹ ਮੈਨੂੰ ਆਪਣੀ ਕੋਠੀ ਦੇ ਲਾਗੇ ਜ਼ਮੀਨ ਦੇ ਦਿੰਦੇ ਹਨ ਤੇ ਮੈਂ ਉਸ ਥਾਂ ਤੇ ਪਿੰਗਲਵਾੜਾ ਦੀ ਸ਼ਾਖ ਖੋਲ੍ਹ ਲਵਾਂ। ਮੈਂ ਉੱਤਰ ਦਿੱਤਾ ਕਿ ਨਵੇਂ ਥਾਂ ਸ਼ਾਖ਼ ਖੋਲ੍ਹਣੀ ਸੁਖਾਲੀ ਨਹੀਂ ਹੁੰਦੀ।

ਉਹਨਾਂ ਨੇ ਪੰਜ ਵਿਘੇ ਜ਼ਮੀਨ ਪਟਿਆਲੇ ਸ਼ਹਿਰ ਦੇ ਇਕ ਕਥਾ-ਵਾਚਕ ਸਿੱਖ ਗਿਆਨੀ ਨੂੰ ਆਪਣਾ ਡੇਰਾ ਬਣਾਉਣ ਲਈ ਦੇ ਦਿਤੀ। ੨੨ ਵਿਘੇ ਜ਼ਮੀਨ ਵਿਚ ਗੁਰਦਵਾਰਾ ਬਣਵਾ ਕੇ ਉਸ ਦੀ ਰਜਿਸਟਰੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਨਾਮ ਕਰਾ ਦਿਤੀ ਤੇ ਉਸ ਦੀ ਇਕ ਪ੍ਰਬੰਧਕ ਕਮੇਟੀ ਬਣਾ ਦਿਤੀ। ਅੱਜ ਉਸ ਜ਼ਮੀਨ ਦੇ ਲਾਗੇ ਕਈ ਕਾਰਖ਼ਾਨੇ ਲੱਗ ਰਹੇ ਹਨ ਤੇ ਉਸ ਦੀ ਕੀਮਤ ਵਧ ਕੇ ਕਈ ਲੱਖ ਰੁਪਏ ਹੋ ਗਈ ਹੈ। ਸਰਦਾਰ ਜੀ ਨੇ ਕੁਝ ਜ਼ਮੀਨ ਆਪਣੀ ਕੋਠੀ ਦੇ ਲਾਗ ਦੇ ਥਾਵਾਂ ਤੇ ਮੁਜ਼ਾਰਿਆਂ ਨੂੰ ਵੀ ਦਿਤੀ ਹੋਈ ਸੀ ਤੇ ਉਨ੍ਹਾਂ ਨੂੰ ਖੁਲ੍ਹੀ ਛੁੱਟੀ ਸੀ ਕਿ ਜੋ ਉਹਨਾਂ ਦੀ ਮਰਜ਼ੀ ਹੋਵੇ ਉਨ੍ਹਾਂ ਨੂੰ ਦੇ ਜਾਇਆ ਕਰਨ। ਜੇ ਅਜਿਹੇ ਸੰਤੋਖੀ ਆਦਮੀ ਹੀ ਜ਼ਮੀਨਾਂ ਦੇ ਮਾਲਕ ਹੋਣ ਤਾਂ ਜ਼ਮੀਨ ਦੇ ਮਾਲਕਾਂ ਤੇ ਮੁਜ਼ਾਰਿਆਂ ਦਾ ਕੋਈ ਝਗੜਾ ਬਾਕੀ ਨਹੀਂ ਰਹਿ ਸਕਦਾ। ਸਰਦਾਰ ਜੀ ਦੀ ਮਾਂ ਬਚਪਨ ਵਿਚ ਮਰ ਗਈ ਸੀ ਤੇ ਉਹਨਾਂ ਨੂੰ ਉਨ੍ਹਾਂ ਦੇ ਗੁਰਬਾਣੀ ਦੇ ਪ੍ਰੇਮੀ ਨਾਨਾ ਜੀ ਨੇ ਪਾਲਿਆ ਸੀ। ਉਨ੍ਹਾਂ ਦਾ ਇਕ ਰਿਸ਼ਤੇਦਾਰ ਸੀ ਜਿਹੜਾ ਆਪਣੀ ਜਵਾਨੀ ਦੇ ਸਮੇਂ ਪੁਲੀਸ ਦਾ ਥਾਣੇਦਾਰ ਰਿਹਾ ਸੀ; ਬੁਢਾਪੇ ਵਿਚ ਉਹ ਅੰਨ੍ਹਾਂ ਹੋ ਗਿਆ ਸੀ। ਜਦੋਂ ਸਰਦਾਰ ਜੀ ਉਸ ਅੰਨ੍ਹੇ ਪੈਨਸ਼ਨਰ ਥਾਣੇਦਾਰ ਨੂੰ ਪੈਦਲ ਲੈ ਕੇ ਤੁਰਿਆ ਕਰਦੇ ਤਾਂ ਉਸ ਦੇ ਪੈਰ ਨੂੰ ਜੇ ਕਦੇ ਠੇਡਾ ਲੱਗ ਜਾਂਦਾ ਤਾਂ ਉਹ ਕਿਹਾ ਕਰਦਾ ਸੀ ਕਿ ਉਹ ਥਾਣੇਦਾਰੀ ਦੇ ਵੇਲੇ ਲੋਕਾਂ ਨੂੰ ਠੁੱਡੇ ਮਾਰਿਆ ਕਰਦਾ ਸੀ ਤੇ ਉਨ੍ਹਾਂ ਲੋਕਾਂ ਕੋਲੋਂ ਰਿਸ਼ਵਤ ਵੀ ਲਿਆ ਕਰਦਾ ਸੀ, ਜਿਨ੍ਹਾਂ ਪਾਪਾਂ ਦੇ

ਫਲ-ਸਰੂਪ ਉਹ ਅੰਨ੍ਹਾਂ ਹੋਇਆ ਹੈ। ਉਹ ਸਰਦਾਰ ਜੀ ਨੂੰ ਉਹਨਾਂ ਦੇ ਲੜਕਪਨ ਵਿਚ ਹੀ ਕਿਹਾ ਕਰਦਾ ਸੀ ਕਿ ਜੇ ਉਹ ਸਰਕਾਰੀ ਅਫ਼ਸਰ ਬਣੇ ਤਾਂ ਉਹ ਰਿਸ਼ਵਤ ਨਾ ਲਵੇ, ਨਹੀਂ ਤਾਂ ਉਸ ਵਾਲਾ ਹੀ ਹਾਲ ਹੋਵੇਗਾ।

ਜਿਸ ਦਿਨ ਸ: ਧੰਨਾ ਸਿੰਘ ਜੀ ਸਵਰਗਵਾਸ ਹੋਏ ਉਸ ਦਿਨ ਉਹ ਪ੍ਰਤੀ-ਦਿਨ ਵਾਂਗ ਤੜਕੇ ਤਿੰਨ ਵਜੇ ਉਠੇ ਸਨ ਤੇ ਇਸ਼ਨਾਨ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ, ਸੁਖਮਨੀ ਸਾਹਿਬ ਸਮੇਤ ਗੁਰਬਾਣੀ ਦੇ ਨਿੱਤਨੇਮ ਦਾ ਪਾਠ ਕੀਤਾ, ਪੈਦਲ ਚਲ ਕੇ ਗੁਰਦਵਾਰਾ ਸ੍ਰੀ ਦੂਖ ਨਿਵਾਰਨ ਸਾਹਿਬ ਪਹੁੰਚੇ, ਘਰ ਨੂੰ ਸਬਜ਼ੀ ਖਰੀਦ ਕੇ ਲਿਆਏ ਤੇ ਆਉਂਦੇ ਸਾਰ ਹੀ ਇਹ ਕਹਿੰਦੇ ਹੋਏ ਮੰਜੀ ਤੇ ਲੰਮੇ ਪੈ ਗਏ ਕਿ ਮੇਰੀ ਵੱਖੀ ਵਿਚ ਦਰਦ ਹੋ ਰਿਹਾ ਹੈ। ਮੰਜੇ ਤੇ ਪੈਂਦੇ ਹੀ ਉਹ ਪੰਜਾਂ ਸੱਤਾਂ ਮਿੰਟਾਂ ਵਿਚ ਸਵਾਸ ਛੱਡ ਗਏ। ਕਿਸੇ ਐਸੇ ਰੋਗ ਦਾ ਉਹਨਾਂ ਨੂੰ ਸ਼ਿਕਾਰ ਨਾ ਹੋਣਾ ਪਿਆ ਜਿਹੜੇ ਬੇ-ਮਰਯਾਦਾ ਜੀਵਨ ਗੁਜ਼ਾਰਨ ਤੋਂ ਪੈਦਾ ਹੋਇਆ ਕਰਦੇ ਹਨ-ਜਿਹੜੇ ਅੱਖ, ਕੰਨ, ਜੀਭ ਆਦਿਕ ਇੰਦਰੀਆਂ ਨੂੰ ਵੱਸ ਵਿਚ ਨਾ ਰੱਖਣ ਤੋਂ ਲੱਗਿਆ ਕਰਦੇ ਹਨ ਤੇ ਜਿਨ੍ਹਾਂ ਦਾ ਨਤੀਜਾ ਲੰਬੇ ਸਮੇਂ ਦੇ ਰੋਗ ਜਾਂ ਭਿਆਨਕ ਓਪਰੇਸ਼ਨ ਹੋਇਆ ਕਰਦਾ ਹੈ। ਸਰਦਾਰ ਜੀ ਸਾਰੀ ਉਮਰ ਜ਼ੁਕਾਮ ਜਾਂ ਸਿਰ ਦਰਦ ਦੇ ਇਕ ਅੱਧੇ ਦਿਨ ਦੇ ਮਾਮੂਲੀ ਰੋਗ ਤੋਂ ਬਿਨਾਂ ਕਦੇ ਕਿਸੇ ਲੰਮੇ ਜਾਂ ਵੱਡੇ ਰੋਗ ਦੇ ਨਾਲ ਮੰਜੇ ਤੇ ਨਹੀਂ ਪਏ ਸਨ। ਸੱਤਰ ਸਾਲ ਦੀ ਉਮਰ ਦੇ ਅਖ਼ੀਰ ਤੱਕ ਉਹਨਾਂ ਦੀਆਂ ਅੱਖਾਂ, ਦੰਦ, ਕੰਨ ਸਭ ਅੰਗ ਠੀਕ ਹਾਲਤ ਵਿਚ ਰਹੇ। ਆਪਣੀ ਧਰਮ ਦੀ ਕਮਾਈ ਵਿਚੋਂ ਦਸਵੰਧ ਸਰਦਾਰ ਜੀ ਆਪਣੀ ਨੌਕਰੀ ਦੇ ਆਰੰਭ ਤੋਂ ਹੀ ਕੱਢਦੇ ਰਹੇ ਸਨ।

ਗੁਰਬਾਣੀ ਦੇ ਪੂਰੇ ਨਿੱਤਨੇਮ ਦਾ ਪਾਠ ਸਰਦਾਰ ਜੀ ਨੇ ਆਪਣੀ ਪੈਨਸ਼ਨ ਹੋਣ ਤੋਂ ਪਹਿਲਾਂ ਦਾ ਆਰੰਭ ਕਰ ਦਿੱਤਾ ਸੀ।

ਤੜਕੇ ਤਿੰਨ ਵਜੇ ਜਦੋਂ ਉਹ ਉਠਦੇ ਤਾਂ ਉਠਦਿਆਂ ਸਾਰ ਹੀ ਅਰਦਾਸ ਕਰਦੇ ਤੇ ਪਿਛੋਂ ਦਾਤਣ-ਕੁਰਲਾ ਕਰਦੇ। ਸਰਦਾਰ ਜੀ ਹਰ ਇਕ ਨੂੰ ਇਕੋ ਹੀ ਉਪਦੇਸ਼ ਕਰਦੇ ਕਿ ਜਿਸ ਕੰਮ ਲਈ ਵੀ ਘਰੋਂ ਨਿਕਲੋ, ਅਰਦਾਸ ਕਰਕੇ ਨਿਕਲੋ। ਉਹਨਾਂ ਦੇ ਖਾਲਸਾ ਕਾਲਜ ਪੜ੍ਹਨ ਦੇ ਵੇਲੇ ਕਾਲਜ ਦਾ ਇਕ ਵਿਦਿਆਰਥੀ ਗੁਰੂ ਘਰ ਦਾ ਬੜਾ ਪ੍ਰੇਮੀ ਸੀ ਤੇ ਉਹ ਰਾਤ ਦੇ ਵੇਲੇ ਸ੍ਰੀ ਦਰਬਾਰ ਸਾਹਿਬ ਮੱਥਾ ਟੇਕਣ ਜਾਇਆ ਕਰਦਾ ਸੀ। ਉਸ ਦੀ ਪ੍ਰੇਰਨਾ ਨਾਲ ਸਰਦਾਰ ਜੀ ਵੀ ਸ਼ਾਮ ਦੇ ਵੇਲੇ ਸ੍ਰੀ ਦਰਬਾਰ ਸਾਹਿਬ ਜਾਣ ਲੱਗ ਪਏ ਸਨ ਤੇ ਰਾਤ ਨੂੰ ਉਥੇ ਹੀ ਪਰਕਰਮਾ ਵਿਚ ਸੌਂ ਜਾਇਆ ਕਰਦੇ ਸਨ। ਸਵੇਰੇ ਇਸ਼ਨਾਨ ਧਿਆਨ ਤੇ ਪਾਠ ਕਰਕੇ ਅਤੇ ਗੁਰਬਾਣੀ ਦਾ ਕੀਰਤਨ ਸੁਣ ਕੇ ਉਹ ਕਾਲਜ ਨੂੰ ਮੁੜਦੇ ਸਨ।

ਮੈਂ 27 ਜੂਨ 1970 ਨੂੰ ਉਹਨਾਂ ਦੀ ਪਹਿਲੀ ਬਰਸੀ ਦੇ ਦਿਨ ਪਟਿਆਲਾ ਉਹਨਾਂ ਦੇ ਘਰ ਪਹੁੰਚਿਆ ਤਾਂ ਸਰਦਾਰ ਜੀ ਦੇ ਰਿਸ਼ਤੇਦਾਰਾਂ ਨੇ ਦੱਸਿਆ ਕਿ ਸਰਦਾਰ ਜੀ ਦੀ ਨੌਕਰੀ ਦੇ ਵੇਲੇ ਜਦੋਂ ਉਹ ਉਹਨਾਂ ਨੂੰ ਮਿਲਣ ਆਇਆ ਕਰਦੇ ਤਾਂ ਉਹਨਾਂ ਨੇ ਮਿੰਟ ਦੋ ਮਿੰਟ ਦੀ ਰਸਮੀ ਆਉ-ਭਗਤ ਦੇ ਮਗਰੋਂ ਆਪਣੀ ਘਰ ਵਾਲੀ ਨੂੰ ਕਹਿ ਦੇਣਾ ਕਿ ਮੈਂ ਪਾਠ ਕਰਨਾ ਹੈ ਇਸ ਲਈ ਬਾਕੀ ਗੱਲ ਬਾਤ ਤੁਸੀਂ ਇਹਨਾਂ ਨਾਲ ਕਰੋ।

ਸਰਦਾਰ ਜੀ ਦੀ ਮੌਤ ਤੇ ਜਦ ਮੈਂ ਉਹਨਾਂ ਦੀ ਪਤਨੀ ਨੂੰ ਮਿਲਣ ਗਿਆ ਤਾਂ ਮੈਨੂੰ ਵੀ ਰੋਣਾ ਆ ਗਿਆ ਤੇ ਹੁਣ ਵੀ ਜਦੋਂ ਮੈਂ ਉਹਨਾਂ ਨੂੰ ਯਾਦ ਕਰਦਾ ਹਾਂ ਤਾਂ ਹਿਰਦੇ ਦੇ ਉਸ ਭਾਰ ਨਾਲ ਜਿਸ ਭਾਰ ਨਾਲ ਕੋਈ ਬੰਦਾ ਆਪਣੇ ਪਿਆਰੇ ਪਿਉ ਨੂੰ ਯਾਦ ਕਰਿਆ ਕਰਦਾ ਹੈ :—

ਤੁਲਸੀ ਜਗ ਮੈ ਆਇਓ, ਜਗ ਹੰਸਤ ਤੁਮ ਰੋਏ ॥
ਐਸੀ ਕਰਨੀ ਕਰ ਚਲੋ ਤੁਮ ਹੰਸਤ ਜਗ ਰੋਏ ॥

ਮਿਉਂਨਿਸਪਲ ਕਮੇਟੀਆਂ ਦੀਆਂ ਤੇ ਸਰਕਾਰੀ ਗਰਾਂਟਾਂ ਦੇ ਮਾਮਲੇ ਵਿਚ ਰਾਜਸੀ ਬੰਦਿਆਂ ਨੇ ਆਪਣੇ ਮਨਾਂ ਦੀਆਂ ਕੁਟ ਲਾ-ਤਾਈਆਂ ਨਾਲ ਮੈਨੂੰ ਨੀਂਵਾਂ ਦਿਖਾਉਣ ਲਈ ਜੋ ਕੁਝ ਕੀਤਾ ਉਸ ਨਾਲ ਮੇਰੇ ਹਿਰਦੇ ਤੇ ਭਾਰੇ ਜ਼ਖ਼ਮ ਲੱਗੇ। ਜੇਕਰ ਸਰਦਾਰ ਧੰਨਾ ਸਿੰਘ ਵਰਗੇ ਅਨੇਕਾਂ ਬੰਦੇ ਆਪਣੇ ਹਿਰਦੇ ਦੇ ਉਛਾਲਿਆਂ ਨਾਲ ਆਪਣੇ ਆਪਣੇ ਵਿੱਤ ਅਨੁਸਾਰ ਮੇਰੇ ਕੰਮ ਲਈ ਗੱਫੇ ਵਾਰ ਵਾਰ ਕੇ ਨਾ ਸੁੱਟਦੇ ਤਾਂ ਰਾਜਸੀ ਬੰਦਿਆਂ ਵਲੋਂ ਲਾਏ ਗਏ ਜ਼ਖ਼ਮ ਤਾਂ ਮੈਨੂੰ ਉੱਠਣ ਜੋਗਾ ਨਾ ਰਹਿਣ ਦੇਂਦੇ ਤੇ ਉਹਨਾਂ ਤੋਂ ਪੈਦਾ ਹੋਈ ਉਦਾਸੀ ਨਾਲ ਮੈਂ ਇਹ ਕਹਿ ਕੇ ਮਰਦਾ ਕਿ ਹੇ ਰੱਬਾ! ਤੂੰ ਭਗਤਾਂ ਲਈ ਕੋਈ ਖ਼ਜ਼ਾਨਾ ਦੁਨੀਆਂ ਵਿਚ ਨਹੀਂ ਬਣਾਇਆ, ਸਭ ਕੁਝ ਦੁਨੀਆਵੀ ਬੰਦਿਆਂ ਲਈ ਹੀ ਹੈ ?

ਇਕ ਹੋਰ ਗੁਰੂ ਪਿਆਰੇ ਸਰਦਾਰ ਜੈ ਸਿੰਘ ਜੀ ਖੋਸਲਾ ਸੰਬੰਧੀ ਵੀ ਮੈਂ ਕੁਝ ਕਹਿਣਾ ਚਾਹੁੰਦਾ ਹਾਂ। ਉਹ ਲਾਹੌਰ ਸ਼ਹਿਰ ਵਿਚ ਮਹਿਕਮੇ ਤਾਰ ਦੇ ਸੁਪਰਿਨਟੈਂਡੈਂਟ ਰਹੇ ਸਨ ਤੇ ਗੁਰੂ ਘਰ ਦੇ ਬੜੇ ਪ੍ਰੇਮੀ ਸਨ। ਸਰਦਾਰ ਧੰਨਾ ਸਿੰਘ ਜੀ ਵਾਂਗ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਇਕ ਪਾਠ ਦਾ ਭੋਗ ਹਰ ਮਹੀਨੇ ਆਪ ਪਾਠ ਕਰਕੇ ਪਾਉਂਦੇ ਸਨ। ਉਹ ਪ੍ਰਤੀ-ਦਿਨ ਸੁਖਮਨੀ ਸਾਹਿਬ ਸਮੇਤ ਗੁਰਬਾਣੀ ਦੇ ਨਿਤਨੇਮ ਦੀਆਂ ਸਾਰੀਆਂ ਬਾਣੀਆਂ ਦਾ ਪਾਠ ਕਰਨ ਵਾਲੇ ਸਨ। ਉਹ ਬਹੁਤ ਥੋੜ੍ਹਾ ਖਾਂਦੇ ਸਨ ਤੇ ਮਿਰਚ ਮਸਾਲਾ ਨਹੀਂ ਵਰਤਦੇ ਸਨ। ਉਹ ਸਾਦਾ ਕੱਪੜਾ ਪਾਉਂਦੇ ਸਨ ਤੇ ਆਮ ਕਰਕੇ ਪੈਦਲ ਹੀ ਚਲਦੇ ਸਨ। ਉਹ ਆਪਣੀ ਨੌਕਰੀ ਦੇ ਵੇਲੇ ਤੋਂ ਹੀ ਦਸਵੰਧ ਕੱਢਦੇ ਰਹੇ ਸਨ। ਉਹ ਦਿੱਲੀ ਰਹਿੰਦੇ ਸਨ। ਉਹ ਸ੍ਰੀ ਦਰਦਾਰ ਸਾਹਿਬ ਦੇ ਦਰਸ਼ਨਾਂ ਤੇ ਆਪਣੇ ਰਿਸ਼ਤੇਦਾਰ ਬਾਵਾ ਹਰਿਕਿਸ਼ਨ ਸਿੰਘ ਜੀ ਨੂੰ ਮਿਲਣ ਲਈ ਅੰਮ੍ਰਿਤਸਰ ਆਉਂਦੇ ਤੇ ਹਰ ਸਾਲ ਆਪ ਪਿੰਗਲਵਾੜੇ ਪੁੱਜ ਕੇ ਲੰਗਰ ਵਿਚ ਰਾਸ਼ਨ- ਪਹੁੰਚਾਉਂਦੇ ਰਹੇ। ਆਪਣੀ ਜ਼ਿੰਦਗੀ ਵਿਚ

. ਉਹ ਆਪਣੇ ਅੰਮ੍ਰਿਤਸਰ ਨਿਵਾਸੀ ਇਕ ਮਿੱਤਰ ਦੀ ਡਿਊਟੀ ਲਗਾ ਗਏ ਕਿ ਉਹ ਹਰ ਛੇ ਮਹੀਨਿਆਂ ਮਗਰੋਂ ੮੦ ਰੁਪਏ ਦੀ ਦਾਨ ਦੀ ਰਕਮ ਅੰਮ੍ਰਿਤਸਰ ਸ਼ਹਿਰ ਵਿਚ ਇਨ੍ਹਾਂ ਤਿੰਨਾਂ ਥਾਵਾਂ ਤੇ ਇਸ ਵੇਰਵੇ ਨਾਲ ਪਹੁੰਚਾਏ :—

ਪਿੰਗਲਵਾੜੇ ਲਈ ੫੦ ਰੁਪਏ, ਯਤੀਮਖ਼ਾਨਾ ਚੀਫ਼ ਖ਼ਾਲਸਾ ਦੀਵਾਨ ਲਈ ੨੩ ਰੁਪਏ ਤੇ ਇਕ ਵਿਧਵਾ ਇਸਤ੍ਰੀ ਲਈ ੭ ਰੁਪਏ ਉਹਨਾਂ ਦੇ ਪੁੱਤਰ ਦਾ ਇਕ ਹੋਟਲ ਅਹਿਮਦਾਬਾਦ ਵਿਚ ਹੈ। ਉਸ ਨੂੰ ਉਹਨਾਂ ਨੇ ਇਹ ਗੱਲ ਆਪਣੀ ਜ਼ਿੰਦਗੀ ਵਿਚ ਹੀ ਕਹਿ ਦਿੱਤੀ ਸੀ ਕਿ ਜਦ ਤਕ ਉਸ ਦਾ ਹੋਟਲ ਅਹਿਮਦਾਬਾਦ ਵਿਚ ਚਲਦਾ ਰਹੇ ਉਹ ਹਰ ਛੇ ਮਹੀਨਿਆਂ ਮਗਰੋਂ ੮੦ ਰੁਪਏ ਪਿੰਗਲਵਾੜੇ ਲਈ ਉਨ੍ਹਾਂ ਦੇ ਮਿੱਤਰ ਨੂੰ ਅੰਮ੍ਰਿਤਸਰ ਭੇਜਦਾ ਰਹੇ। ਇਹ ਹੈ ਉਹਨਾਂ ਬੰਦਿਆਂ ਦੀ ਕਰਨੀ ਜਿਹੜੇ ਬਾਣੀ ਭਾਵ ਨੂੰ ਸੱਚਮੁੱਚ ਆਪਣੇ ਹਿਰਦੇ ਵਿਚ ਵਸਾਉਂਦੇ ਹਨ। ਜੇਕਰ ਦੁਨੀਆਂ ਵਿਚ ਅਜਿਹੇ ਬੰਦੇ ਨਾ ਪੈਦਾ ਹੋਣ ਤਾਂ ਮੇਰੇ ਵਰਗੇ ਨਿਰਧਨ ਸੜਕਾਂ ਦੇ ਕੰਢਿਆਂ ਤੇ ਬੈਠ ਕੇ ਪਿੰਗਲਵਾੜੇ ਵਰਗੀਆਂ ਸੰਸਥਾਵਾਂ ਕਿਵੇਂ ਖੜ੍ਹੀਆਂ ਕਰਨ ? ਇਸ ਦੇ ਮੁਕਾਬਲੇ ਤੇ ਵੇਖੋ ਉਹਨਾਂ ਮਿਊਂਸਿਪਲ ਕਮੇਟੀਆਂ ਦੇ ਜਾਂ ਪੰਜਾਬ ਅਸੈਂਬਲੀ ਦੇ ਮੈਂਬਰਾਂ ਵੱਲ ਜਿਹੜੇ ੪੧ ਸਾਲਾਂ ਵਿਚ ਅੱਜ ਤਕ ਇਸ ਗੱਲ ਦਾ ਖ਼ਿਆਲ ਕਰਨ ਲਈ ਤਿਆਰ ਨਹੀਂ ਹੋਏ ਕਿ ਪਿੰਗਲਵਾੜਾ ਸੰਸਥਾ ਕੀ ਕੰਮ ਕਰ ਰਹੀ ਹੈ ? ਇਸ ਕੰਮ ਦਾ ਸੰਬੰਧ ਇਕੱਲੇ ਅੰਮ੍ਰਿਤਸਰ ਸ਼ਹਿਰ ਨਾਲ ਹੈ ਜਾਂ ਇਕੱਲੇ ਜ਼ਿਲ੍ਹਾ ਅੰਮ੍ਰਿਤਸਰ ਨਾਲ ਜਾਂ ਰਿਆਸਤਾਂ ਦੇ ਸਾਰੇ ਜ਼ਿਲ੍ਹਿਆਂ ਨਾਲ ਜਾਂ ਉਸ ਤੋਂ ਵੀ ਵਧੇਰੇ ਦੇਸ਼ ਦੇ ਲੰਬੇ ਚੌੜੇ ਇਲਾਕੇ ਨਾਲ ਹੈ; ਤਾਂ ਜੋ ਸੰਸਥਾ ਨਗਰ-ਪਾਲਿਕਾ ਤੇ ਸਰਕਾਰ ਪਾਸੋਂ ਉਚਿੱਤ ਸਹਾਇਤਾ ਲੈਂਦੀ ਹੋਈ ਆਪਣੀਆਂ ਉਚੇਚੀਆਂ ਲੋੜਾਂ ਪੂਰੀਆਂ ਕਰ ਕੇ ਜਨਤਾ ਦੀ ਵੱਧ ਤੋਂ ਵੱਧ ਸੇਵਾ ਕਰ ਸਕਦੀ ਤੇ ਉਸ ਦੀ ਸੇਵਾ ਵਿਚ ਇਮਾਰਤਾਂ

ਦੀ ਥੁੜ੍ਹ ਜਾਂ ਕਿਸੇ ਹੋਰ ਜ਼ਰੂਰੀ ਖਰਚ ਦੀ ਥੁੜ੍ਹ ਦੇ ਕਾਰਨ ਕੋਈ ਵਿਘਨ ਨਾ ਪੈ ਸਕਦਾ। ਉਹਨਾਂ ਦੇ ਸੋਸ਼ਲਿਜ਼ਮ ਤੇ ਸਮਾਜ-ਕਲਿਆਣ ਦੇ ਨਾਹਰੇ ਆਪਣੇ ਨਿੱਜੀ ਧੜਿਆਂ ਦੇ ਲਾਭਾਂ ਤਕ ਹੀ ਸੀਮਤ ਰਹਿ ਜਾਂਦੇ ਹਨ ਤੇ ਜਿਸ ਮੇਰੇ ਵਰਗੇ ਬੰਦੇ ਨੇ ਰੱਬ ਦਾ ਧੜਾ ਅਪਨਾਇਆ ਹੋਵੇ ਉਹ ਉਹਨਾਂ ਦੀ ਨਿਗ੍ਹਾ ਵਿਚ ਨਹੀਂ ਚੜ੍ਹਦਾ ।

ਮੇਰੇ ਵਰਗੇ ਬੰਦੇ ਜਿਹੜੇ ਮਿਉਂਸਪਲ ਕਮੇਟੀ ਤੇ ਅਸੈਂਬਲੀ ਦੇ ਰਿਆਸਤਾਂ ਦੇ ਵਜ਼ੀਰਾਂ ਦੀਆਂ ਅਯੋਗ ਕਾਰਵਾਈਆਂ ਦੇ ਵਿਰੁੱਧ ਨਿਸ਼ਕਾਮ ਭਾਵਨਾ ਨਾਲ ਆਵਾਜ਼ ਉਠਾਉਣ ਲਈ ਤਿਆਰ ਰਹਿੰਦੇ ਹਨ ਤੇ ਜਿਹੜੇ ਆਪ ਕਿਸੇ ਰਾਜਸੀ ਧੜੇ ਵਿਚ ਸ਼ਾਮਲ ਨਹੀਂ ਹੁੰਦੇ ਉਹਨਾਂ ਲਈ ਵਾਹਿਗੁਰੂ ਸਰਦਾਰ ਧੰਨਾ ਸਿੰਘ ਵਰਗੇ ਤੇ ਸ਼ਰਦਾਰ ਜੈ ਸਿੰਘ ਖੋਸਲਾ ਵਰਗੇ ਪਰ-ਉਪਕਾਰੀ ਬੰਦਿਆਂ ਨੂੰ ਪੈਦਾ ਕਰਦਾ ਰਹਿੰਦਾ ਹੈ ਤਾਂ ਜੋ ਧਰਮ ਤੇ ਪਰਉਪਕਾਰ ਦੇ ਕੰਮ ਚਲਦੇ ਰਹਿਣ।

And why do I ask you to wear Khaddar, not because I have any ill will against the foreign manufacturer but because I see it daily proved to me that every one anna spent on Khadi is so much put into the pockets of a poor and famishing neighbour who would have been without work and so without food but for my one anna. —M. K. Gandhi

ਹੇ ਭਰਾਵੋ, ਮੈਂ ਤੁਹਾਨੂੰ ਖੱਦਰ ਪਾਉਣ ਲਈ ਕਿਉਂ ਆਖਦਾ ਹਾਂ, ਇਸ ਲਈ ਨਹੀਂ ਕਿ ਮੈਨੂੰ ਬਿਦੇਸ਼ੀ ਕੱਪੜਾ ਬੁਣਨ ਵਾਲੇ ਨਾਲ ਕੋਈ ਮੰਦ-ਭਾਵਨਾ ਹੈ, ਸਗੋਂ ਇਸ ਲਈ ਕਿ ਮੈਂ ਰੋਜ਼ ਆਪਣੇ ਸਾਹਮਣੇ ਇਹ ਗੱਲ ਸਾਬਤ ਹੁੰਦੀ ਵੇਖਦਾ ਹਾਂ ਕਿ ਮੇਰਾ ਹਰ ਆਨਾ (ਛੇ ਨਵੇਂ ਪੈਸੇ) ਜੋ ਮੈਂ ਖੱਦਰ ਖ਼ਰੀਦਣ ਤੇ ਖ਼ਰਚ

ਕਰਦਾ ਹਾਂ ਕਿਸੇ ਗ਼ਰੀਬ ਅਤੇ ਭੁੱਖ ਨਾਲ ਮਰ ਰਹੇ ਗਵਾਂਢੀ ਦੀ ਜ਼ੇਬ ਵਿਚ ਜਾਂਦਾ ਹਾਂ ਜਿਹੜਾ ਮੇਰੇ ਉਸ ਆਨੇ ਬਿਨਾਂ ਕੰਮ ਤੋਂ ਵਿਹਲਾ ਰਹਿੰਦਾ ਹੈ ਤੇ ਇਸ ਲਈ ਰੋਟੀ ਤੋਂ ਵਾਂਞਿਆਂ ਤੇ ਭੁੱਖਾ ਰਹਿੰਦਾ ਹੈ। ਮਹਾਤਮਾ ਗਾਂਧੀ ਦੇ ਉੱਪਰ ਲਿਖੇ ਸ਼ਬਦ ਸਨ ਜਿਨ੍ਹਾਂ ਸ਼ਬਦਾਂ ਜੈਸੇ ਸ਼ਬਦਾਂ ਨੇ ਮੈਨੂੰ ਸਾਰੀ ਉਮਰ ਖੱਦਰ ਦੇ ਪ੍ਰਚਾਰ ਲਈ ਅਰਪਣ ਕਰਨ ਲਈ ਪ੍ਰੇਰਿਆ। ਦੇਸ਼ ਦੇ ਕਾਰਖ਼ਾਨਿਆਂ ਦਾ ਕੱਪੜਾ ਵੀ ਹੱਥ ਦੀ ਦਸਤਕਾਰੀ ਵਾਲੇ ਬੰਦਿਆਂ ਨੂੰ ਉਸੇ ਤਰ੍ਹਾਂ ਵਿਹਲਿਆਂ ਕਰਦਾ ਹੈ ਜਿਸ ਤਰ੍ਹਾਂ ਇੰਗਲੈਂਡ ਦੇ ਕਾਰਖ਼ਾਨਿਆਂ ਵਿਚ ਬਣਿਆ ਹੋਇਆ ਕੱਪੜਾ ਉਹਨਾਂ ਨੂੰ ਕਿਸੇ ਵੇਲੇ ਵਿਹਲਿਆਂ ਕਰਦਾ ਸੀ।

ਭਾਰਤ ਅੰਦਰ ਬੇਕਾਰਾਂ ਦੀ ਗਿਣਤੀ ਬਹੁਤ ਵਧ ਚੁੱਕੀ ਹੋਈ ਹੈ ਤੇ ਦਿਨੋ-ਦਿਨ ਹੋਰ ਵਧਦੀ ਜਾ ਰਹੀ ਹੈ। ਸੰਨ 1979 ਵਿਚ ਇਹ ਡੇਢ ਕਰੋੜ ਦੇ ਲਗਭਗ ਹੋ ਚੁੱਕੀ ਹੈ। ਕੁਦਰਤੀ ਤੌਰ ਤੇ ਦੇਸ਼ ਦੇ ਹਰ ਸਿਆਣੇ ਬੰਦੇ ਨੂੰ ਇਸ ਬਾਬਤ ਫਿਕਰ ਹੋ ਰਿਹਾ ਹੈ। ਬੇਕਾਰੀ ਦਾ ਮਸਲਾ ਕਿਸੇ ਦੇਸ਼ ਦੇ ਚਾਰ ਵੱਡੇ ਮਸਲਿਆਂ ਵਿਚੋਂ ਇਕ ਹੈ। ਬਾਕੀ ਤਿੰਨ ਹਨ :—ਗ਼ਰੀਬੀ, ਅਨਪੜ੍ਹਤਾ ਤੇ ਰੋਗ। ਪਰ ਸਾਨੂੰ ਚੇਤਾ ਰੱਖਣਾ ਚਾਹੀਦਾ ਹੈ ਕਿ ਬੇਕਾਰੀ ਦੇਸ਼ ਵਿਚ ਖ਼ੂਨੀ ਕ੍ਰਾਂਤੀ ਲਿਆ ਦਿਤਾ ਕਰਦੀ ਹੈ। ਇਸ ਦੇ ਹੱਲ ਲਈ ਭਾਰਤ ਸਰਕਾਰ ਨੇ ਯੋਜਨਾਵਾਂ ਬਣਾਈਆਂ ਜਿਨ੍ਹਾਂ ਵਿਚ ਕੇਵਲ ਵੱਡੇ ਵੱਡੇ ਕਾਰਖ਼ਾਨੇ ਲਾਉਣ ਤੇ ਹੀ ਜ਼ੋਰ ਦਿਤਾ ਗਿਆ ਹੈ ਤੇ ਦਿਹਾਤੀ ਘਰੇਲੂ ਦਸਤਕਾਰੀ ਵੱਲ ਬਹੁਤ ਥੋੜ੍ਹਾ ਧਿਆਨ ਦਿੱਤਾ ਗਿਆ। ਇਸ ਦਾ ਨਤੀਜਾ ਇਹ ਨਿਕਲਿਆ ਹੈ ਤੇ ਨਿਕਲਣਾ ਹੀ ਸੀ ਕਿ ਪਿੰਡਾਂ ਦੀ ਬੇਕਾਰੀ ਬਹੁਤ ਵਧੀ ਹੈ। ਯੂਨਾਈਟਿਡ ਨੇਸ਼ਨਜ਼ ਨੇ ਜਿਹੜਾ ਸੱਜਰਾ ਅਨੁਮਾਨ ਦੇਸ਼ ਦੇ ਖੇਤੀ-ਮਜ਼ਦੂਰਾਂ ਦੀ ਬੇਕਾਰੀ ਦੇ ਸੰਬੰਧ ਵਿਚ ਲਗਾਇਆ ਹੈ ਉਹ ਇਹ ਹੈ ਕਿ ਹਲ-ਸੁਹਾਗੇ ਤੇ ਪੁਰਾਣੇ ਖੇਤੀ ਦੇ ਔਜ਼ਾਰਾਂ ਦੀ

ਵਰਤੋਂ ਦੇ ਬਾਵਜੂਦ ਸੌ ਵਿਚੋਂ ੨੫ ਖੇਤੀ ਮਜ਼ਦੂਰ ਫ਼ਾਲਤੂ ਹਨ ਤੇ ਸਮੁੱਚੇ ਤੌਰ ਤੇ ਪਿੰਡਾਂ ਦੇ ਸੌ ਵਿਚੋਂ ਅੱਠ ਦਸ ਮਜ਼ਦੂਰ-ਪੇਸ਼ਾ ਬੰਦੇ ਜਾਂ ਤਾਂ ਬਿਲਕੁਲ ਬੇਕਾਰ ਹਨ ਜਾਂ ਪੂਰੇ ਤੌਰ ਤੇ ਕੰਮ ਨਹੀਂ ਲੱਗੇ ਹੋਏ। ਯੂ. ਐਨ. ਓ. ਨੇ ਨਾਲ ਹੀ ਇਹ ਚੇਤਾਵਨੀ ਵੀ ਦਿਤੀ ਹੈ ਕਿ ਜਦੋਂ ਖੇਤੀ ਦੇ ਪੁਰਾਣੇ ਔਜ਼ਾਰਾਂ ਦੀ ਥਾਂ ਸਾਰੇ ਮਸ਼ੀਨੀ ਔਜਾਰ ਆ ਜਾਣਗੇ ਤਾਂ ਉਦੋਂ ਖੇਤੀ-ਮਜ਼ਦੂਰਾਂ ਦੀ ਬੇਕਾਰੀ ਹੋਰ ਵੀ ਬਹੁਤ ਵਧੇਗੀ। ਪੰਡਤ ਜਵਾਹਰ ਲਾਲ ਨਹਿਰੂ ਨੇ ਆਪਣੀ ਮੌਤ ਤੋਂ ਦੋ ਦਿਨ ਪਹਿਲਾਂ ਇਸ ਗ਼ਲਤ ਨੀਤੀ ਦਾ ਇਕਬਾਲ ਕਰ ਲਿਆ ਸੀ ਕਿ ਯੋਜਨਾਵਾਂ ਵਿਚ ਵੱਡੇ ਵੱਡੇ ਕਾਰਖ਼ਾਨੇ ਲਾਉਣ ਵੱਲ ਵਧੇਰੇ ਧਿਆਨ ਦਿੱਤਾ ਗਿਆ ਹੈ ਤੇ ਦੇਹਾਤੀ ਘਰੇਲੂ ਦਸਤਕਾਰੀ ਵੱਲ ਬਹੁਤ ਘੱਟ ਧਿਆਨ ਦਿੱਤਾ ਗਿਆ ਹੈ। ਸਿੰਡੀਕੇਟ ਬੈਂਕ ਦਿੱਲੀ ਵਿਚ ਕੰਮ ਕਰਨ ਵਾਲੇ ਇਕ ਵਿਦਵਾਨ ਸ੍ਰੀ ਓਂ. ਪੀ. ਕਾਲਰਾ ਦੇ ਖੱਦਰ ਬਾਰੇ ਲੇਖ ਇੰਡੀਅਨ ਐਕਸਪ੍ਰੈਸ ਅਖ਼ਬਾਰ ਵਿਚ ਛਪਦੇ ਰਹੇ ਹਨ। ਮੈਂ ਵੀ ਖੱਦਰ ਬਾਰੇ ਪਿਛਲੇ ਪੰਨਿਆਂ ਵਿਚ ਜੋ ਕੁਝ ਦਿੱਤਾ ਉਹ ਉਹਨਾਂ ਲੇਖਾਂ ਵਿਚੋਂ ਹੀ ਲਿਆ ਹੈ। ਸ੍ਰੀ ਕਾਲਰਾ ਦੇ ਵਿਦਵਤਾ ਭਰਪੂਰ ਲੇਖਾਂ ਵਿਚ ਲਿਖਿਆ ਹੈ ਕਿ ਦੇਸ਼ ਦੀ ਆਜ਼ਾਦੀ ਤੋਂ ਪਿਛੋਂ ਜਿਨ੍ਹਾਂ ਲੋਕਾਂ ਦੇ ਹੱਥਾਂ ਵਿਚ ਦੇਸ਼ ਦੀ ਸਰਕਾਰ ਆਈ ਉਹਨਾਂ ਨੇ ਕੇਵਲ ਦੂਜੇ ਦੇਸ਼ਾਂ ਦੇ ਅਰਥ-ਸ਼ਾਸਤਰ ਹੀ ਪੜ੍ਹੇ ਹੋਏ ਸਨ ਤੇ ਉਨ੍ਹਾਂ ਨੂੰ ਆਪਣੇ ਦੇਸ਼ ਦੇ ਅਰਥ-ਸ਼ਾਸਤਰ ਦਾ ਕੋਈ ਵੀ ਪਤਾ ਨਹੀਂ ਸੀ। ਹੁਣ ਜਿਹੜੇ ਬੰਦੇ ਇਹ ਚਾਹੁੰਦੇ ਹਨ ਕਿ ਉਨ੍ਹਾਂ ਨੂੰ ਆਪਣੀਆਂ ਪੂਰੀਆਂ ਉਮਰਾਂ ਭੋਗਣ ਲਈ ਦੇਸ਼ ਵਿਚ ਅਮਨ, ਸ਼ਾਂਤੀ ਮਿਲੇ, ਦੇਸ਼ ਵਿਚੋਂ ਹੀ ਅਗਵਾਈ ਪ੍ਰਾਪਤ ਹੋਵੇ ਉਹਨਾਂ ਨੂੰ ਖੱਦਰ ਬਾਰੇ ਮੇਰੇ ਵਿਚਾਰਾਂ ਨੂੰ ਗਹੁ ਨਾਲ ਪੜ੍ਹਨਾ ਚਾਹੀਦਾ ਹੈ। ਜੀਵਨ ਆਪਣੀ ਸਫ਼ਲਤਾ ਲਈ ਉਚਿਤ ਵਿਉਂਤ-ਬੰਦੀ ਦਾ ਮੁਥਾਜ ਹੁੰਦਾ ਹੈ। ਸਰਕਾਰ ਦਾ ਪਿੰਡਾਂ ਵੱਲ ਧਿਆਨ ਵਧ ਰਿਹਾ ਹੈ।

ਖੇਤੀ ਤੋਂ ਪੈਦਾ ਹੋਣ ਵਾਲੇ ਪਦਾਰਥਾਂ ਦੇ ਆਧਾਰ ਤੇ
ਚੱਲਣ ਵਾਲੇ ਧੰਦਿਆਂ ਦੇ ਮਸ਼ੀਨਾਂ ਨਾਲ ਸ਼ਹਿਰਾਂ
ਵਿਚ ਕਮਾਉਣ ਦੀ ਥਾਂ

# ਪਿੰਡਾਂ ਦੀ ਘਰੇਲੂ ਦਸਤਕਾਰੀ

## ਦੇ ਰੂਪ ਵਿਚ ਕਮਾਉਣ ਦੀ ਭਾਰਤ ਵਾਸੀਆਂ ਲਈ ਮਹੱਤਤਾ

ਗਾਂਧੀ ਜੀ ਨੇ ਦੇਸ਼ ਵਿਚੋਂ ਗ਼ਰੀਬੀ ਤੇ ਬੇਕਾਰੀ ਨੂੰ ਦੂਰ ਕਰਨ ਲਈ ਜੋ ਰਸਤਾ ਦੇਸ਼ ਵਾਸੀਆਂ ਨੂੰ ਦਿਖਾਇਆ ਸੀ ਉਸ ਨੂੰ ਦੇਸ਼ ਦੀ ਸੁਤੰਤਰਤਾ ਪਿਛੋਂ ਦੇਸ਼ ਦੀ ਹਕੂਮਤ ਸਾਂਭਣ ਵਾਲੇ ਕਿਸੇ ਵੀ ਲੀਡਰ ਨੇ ਯਾਦ ਨਾ ਰੱਖਿਆ। ਜੇਕਰ ਕੋਈ ਗੱਲ ਕਿਸੇ ਯਾਦ ਰੱਖੀ ਤਾਂ ਕੇਵਲ ਸੱਚ ਤੇ ਅਹਿੰਸਾ ਦੋ ਗੱਲਾਂ। ਜਿਸ ਗੱਲ ਨੂੰ ਗਾਂਧੀ ਜੀ ਨੇ ਉਚੇਚਿਆਂ ਤੌਰ ਤੇ ਦੇਸ਼ ਦੀ ਜਨਤਾ ਅੱਗੇ ਰੱਖਿਆ ਸੀ ਉਹ ਹੱਥ ਦਾ ਕੱਤਿਆ ਤੇ ਹੱਥ ਦਾ ਬੁਣਿਆ ਹੋਇਆ ਖੱਦਰ ਦਾ ਕੱਪੜਾ ਸੀ। ਖੱਦਰ ਦਾ ਉਪਦੇਸ਼ ਤਾਂ ਉਹਨਾਂ ਆਪਣੀ ਲੀਡਰੀ ਦੇ ਆਰੰਭ ਵਿਚ ਸੰਨ ੧੯੧੯ ਵਿਚ ਦੇ ਦਿੱਤਾ ਸੀ ਪਰ ਬਾਕੀ ਦੀਆਂ ਦੇਹਾਤੀ ਦਸਤਕਾਰੀਆਂ ਦੇ ਉਪਦੇਸ਼ ਨੂੰ ਉਹਨਾਂ ਨੇ ਸੰਨ ੧੯੩੪ ਦੇ ਮਹੀਨਾ ਜਨਵਰੀ ਵਿਚ ਖੱਦਰ ਨਾਲ ਸ਼ਾਮਲ ਕੀਤਾ ਜਦੋਂ ਉਹਨਾਂ ਨੇ ਰਚਨਾਤਮਿਕ ਕਾਰਯਕਰਮ ਨੂੰ ਆਰੰਭ ਕੀਤਾ ਤੇ ਇਸ ਕੰਮ ਨੂੰ ਜੇਲ੍ਹ ਜਾਣ ਦੇ ਕਾਰਜ ਨਾਲੋਂ ਵੀ ਵਧੇਰੇ ਜ਼ਰੂਰੀ ਸਮਝਿਆ। ਅੰਗਰੇਜ਼ੀ ਵਿਚ **Industrialize and perish** ਨਾਮ ਦੀ ਇਕ ਪੁਸਤਕ ਨਵ-ਜੀਵਨ ਟਰੱਸਟ ਅਹਿਮਦਾਬਾਦ ਨੇ ਛਾਪੀ ਹੈ ਜਿਸ ਵਿਚ ਹੱਥਾਂ ਤੋਂ ਕੰਮ ਲੈਣ ਦੀ ਥਾਂ ਮਸ਼ੀਨਾਂ ਤੋਂ ਕੰਮ ਲੈਣ ਦੇ ਔਗੁਣ ਬਿਆਨ ਕੀਤੇ ਗਏ ਹਨ ਤੇ ਦੱਸਿਆ ਗਿਆ ਹੈ ਕਿ ਇਹ ਰਸਤਾ ਤਬਾਹੀ ਵੱਲ ਜਾਣ ਦਾ ਹੈ।

ਜਿਹੜੀਆਂ ਬੀਬੀਆਂ ਕਾਰਖ਼ਾਨਿਆਂ ਵਿਚ ਕੰਮ ਕਰਦੀਆਂ ਹਨ ਉਹਨਾਂ ਨੂੰ ਜਵਾਨ ਹੁੰਦਿਆਂ ਹੀ ਗ਼ੈਰ ਮਰਦਾਂ ਨਾਲ ਬੈਠ ਕੇ ਕੰਮ ਕਰਨਾ ਪੈਂਦਾ ਹੈ। ਉਥੋਂ ਉਹਨਾਂ ਵਿਚੋਂ ਕਈਆਂ ਦੇ ਅਯੋਗ ਸੰਬੰਧ ਗ਼ੈਰ ਮਰਦਾਂ ਨਾਲ ਹੋ ਜਾਂਦੇ ਹਨ ਜਿਨ੍ਹਾਂ ਤੋਂ ਕਈ ਭਿਆਨਕ ਸਿੱਟੇ ਨਿਕਲਦੇ ਹਨ। ਕਿਸੇ ਇਸਤਰੀ ਜਾਂ ਜਵਾਨ ਕੁੜੀ ਨੂੰ ਸਵੇਰ ਦੇ ਅੱਠ ਕੁ ਵਜੇ ਤੋਂ ਸ਼ਾਮ ਦੇ ਪੰਜ ਕੁ ਵਜੇ ਤੱਕ ਗ਼ੈਰ ਮਰਦਾਂ ਵਿਚਕਾਰ ਹਰ ਵੇਲੇ ਘਿਰਿਆ ਰਹਿ ਕੇ ਕੰਮ ਕਰਨਾ ਕਿੰਨਾ ਔਖਾ ਤੇ ਖ਼ਤਰਿਆਂ ਨਾਲ ਭਰਿਆ ਹੋਇਆ ਹੁੰਦਾ ਹੈ, ਇਸ ਗੱਲ ਦਾ ਅਨੁਮਾਨ ਹਰ ਸਿਆਣਾ ਬੰਦਾ ਲਾ ਸਕਦਾ ਹੈ। ਕਈ ਕਾਰਖ਼ਾਨਿਆਂ ਦੇ ਮਾਲਕ ਖੋਟੇ ਮਨਾਂ ਵਾਲੇ ਹੁੰਦੇ ਹਨ। ਜਿਹੜੀ ਇਸਤਰੀ ਘਰ ਦੀ ਚਾਰ ਦੀਵਾਰੀ ਅੰਦਰ ਬੈਠ ਕੇ ਚਰਖਾ ਕੱਤਦੀ ਹੈ, ਚੌਲ਼ ਛਟਦੀ ਹੈ, ਰੂੰ ਪਿੰਜਦੀ ਹੈ, ਰੂੰ ਦੀਆਂ ਪੂਣੀਆਂ ਬਣਾਉਂਦੀ ਹੈ; ਸੇਵੀਆਂ ਵੱਟਦੀ ਹੈ, ਹਲਦੀ ਕੁੱਟਦੀ ਹੈ, ਜਾਂ ਕਪਾਹ ਵੇਲਦੀ ਹੈ ਉਹ ਇਨ੍ਹਾਂ ਸਾਰੇ ਕੰਮਾਂ ਨੂੰ ਕਰਦੀ ਹੋਈ ਆਪਣੇ ਛੋਟੀ ਉਮਰ ਦੇ ਬੱਚੇ ਨੂੰ ਕਈ ਵਾਰ ਦੁੱਧ ਚੁੰਘਾ ਸਕਦੀ ਹੈ, ਉਸ ਦੀ ਸੰਭਾਲ ਕਰ ਸਕਦੀ ਹੈ, ਘਰ ਦੇ ਰੋਗੀ ਬੰਦੇ ਦੀ ਖ਼ਬਰ ਵੀ ਰੱਖ ਸਕਦੀ ਹੈ, ਘਰ ਦੇ ਪਸ਼ੂਆਂ ਨੂੰ ਪੱਠੇ ਪਾ ਸਕਦੀ ਹੈ ਤੇ ਘਰ ਦੀ ਰਾਖੀ ਵੀ ਕਰ ਸਕਦੀ ਹੈ। ਪਰ ਜਦੋਂ ਉਹ ਕਾਰਖ਼ਾਨੇ ਜਾ ਕੇ ਇਹਨਾਂ ਉਪਰ ਲਿਖੇ ਕੰਮਾਂ ਨੂੰ ਕਰਦੀ ਹੈ ਤਾਂ ਉਸ ਨੂੰ ਸਾਰਾ ਦਿਨ ਘਰੋਂ ਬਾਹਰ ਰਹਿਣਾ ਪੈਂਦਾ ਹੈ ਤੇ ਘਰ ਦੇ ਉਪਰ ਲਿਖੇ ਨਿੱਕੇ ਨਿੱਕੇ ਕੰਮਾਂ ਤੋਂ ਉਸ ਨੂੰ ਦੂਰ ਰਹਿਣਾ ਪੈਂਦਾ ਹੈ। ਜਿਹੜਾ ਬੰਦਾ ਸਵੇਰ ਤੋਂ ਸ਼ਾਮ ਤਕ ਇਕੋ ਕੰਮ ਕਰਦਾ ਰਹੇ ਉਸ ਦਾ ਮਨ ਉਸ ਕੰਮ ਤੋਂ ਉਕਤਾਅ ਜਾਂਦਾ ਹੈ ਪਰ ਕਾਰਖ਼ਾਨੇ ਵਿਚ ਕੰਮ ਕਰਨ ਵਾਲੇ ਬੰਦੇ ਨੂੰ ਉੱਚੀ ਆਵਾਜ਼ ਨਾਲ ਉਸ ਦੇ ਕੰਨਾਂ ਨੂੰ ਬੋਲਾ ਤੇ ਦਿਲ ਨੂੰ ਦੁਖੀ ਕਰਨ ਵਾਲਾ ਖੜਾਕ ਦਾ ਇਕੋ ਕੰਮ ਸਾਲਾਂ-ਬੱਧੀ ਪ੍ਰਤੀ ਦਿਨ ਸਵੇਰ ਤੋਂ ਸ਼ਾਮ

ਤੱਕ ਕਰਨਾ ਪੈਂਦਾ ਹੈ। ਪਰ ਪਿੰਡਾਂ ਵਿਚ ਆਪਣੇ ਘਰ ਵਿਚ ਇਸਤਰੀ ਧੁੱਪ ਵਿਚ ਬੈਠ ਕੇ ਚਰਖਾ ਕੱਤ ਸਕਦੀ ਹੈ। ਕਾਰਖ਼ਾਨੇ ਸ਼ਹਿਰਾਂ ਵਿਚ ਹੀ ਹੁੰਦੇ ਹਨ, ਪਿੰਡਾਂ ਵਿਚ ਨਹੀਂ ਹੁੰਦੇ। ਵੱਧ ਤੋਂ ਵੱਧ ਤਿੰਨ ਚਾਰ ਮੀਲ ਦੀ ਵਿੱਥ ਤੋਂ ਕੋਈ ਬੰਦਾ ਆਪਣੇ ਪਿੰਡ ਤੋਂ ਪ੍ਰਤੀ-ਦਿਨ ਕਾਰਖ਼ਾਨੇ ਨੂੰ ਜਾ ਸਕਦਾ ਹੈ।

ਦੇਸ਼ ਦੀ 80 ਪ੍ਰਤੀਸ਼ਤ (ਸੌ ਵਿਚੋਂ ਅੱਸੀ ਹਿੱਸੇ) ਆਬਾਦੀ ਪਿੰਡਾਂ ਵਿਚ ਰਹਿੰਦੀ ਹੈ। ਬਹੁਤ ਥੋੜ੍ਹੇ ਪਿੰਡ ਸ਼ਹਿਰਾਂ ਦੇ ਲਾਗੇ ਵੱਸਣ ਵਾਲੇ ਹੁੰਦੇ ਹਨ, ਨਹੀਂ ਤਾਂ ਲੱਖਾਂ ਪਿੰਡ ਸ਼ਹਿਰਾਂ ਤੋਂ ਬਹੁਤ ਦੂਰ ਵਸਦੇ ਹਨ ਜਿਥੋਂ ਕੋਈ ਬੰਦਾ ਕਿਸੇ ਕਾਰਖ਼ਾਨੇ ਵਿਚ ਕੰਮ ਕਰਨ ਲਈ ਕਿਸੇ ਸ਼ਹਿਰ ਨੂੰ ਪ੍ਰਤੀ-ਦਿਨ ਨਹੀਂ ਆ ਸਕਦਾ। ਜਦੋਂ ਮੈਂ ਗ਼ਰੀਬਾਂ ਦੇ ਘਰਾਂ ਵਿਚ ਜਵਾਨ ਕੁੜੀਆਂ ਵਿਹਲੀਆਂ ਬੈਠੀਆਂ ਵੇਖਦਾ ਹਾਂ ਤਾਂ ਮੈਂ ਸੋਚਿਆ ਕਰਦਾ ਹਾਂ ਕਿ ਹੇ ਵਾਹਿਗੁਰੂ ਜਿਹੜੇ ਬੰਦੇ ਹੱਥ ਦੀਆਂ ਬਣੀਆਂ ਖੱਦਰ ਜੈਸੀਆਂ ਵਸਤਾਂ ਨੂੰ ਨਹੀਂ ਵਰਤਦੇ, ਕੀ ਉਹ ਇਹ ਚਾਹੁੰਦੇ ਹਨ ਕਿ ਉਹਨਾਂ ਲੜਕੀਆਂ ਨੂੰ ਕਤਲ ਕਰ ਦਿਤਾ ਜਾਵੇ ? ਆਖ਼ਿਰ ਕੋਈ ਬੰਦਾ ਕੰਮ ਕਰਕੇ ਹੀ ਮਜ਼ਦੂਰੀ ਕਮਾ ਸਕਦਾ ਹੈ। ਜਿਹੜੇ ਬੰਦੇ ਜ਼ਮੀਨ ਵਾਲੇ, ਪੈਸੇ ਵਾਲੇ ਜਾਂ ਜਾਇਦਾਦ ਵਾਲੇ ਘਰਾਂ ਵਿਚ ਜੰਮਦੇ ਹਨ ਜਿਨ੍ਹਾਂ ਨੂੰ ਆਪਣੇ ਘਰਾਂ ਤੋਂ ਹੀ ਬਿਨਾਂ ਕੰਮ ਕੀਤਿਆਂ ਖਾਣ ਨੂੰ ਮਿਲ ਜਾਂਦਾ ਹੈ ਜਾਂ ਜਿਨ੍ਹਾਂ ਦੇ ਘਰਾਂ ਵਿਚ ਜ਼ਮੀਨ ਵਰਗੇ ਰੋਜ਼ਗਾਰ ਦੇ ਸਾਧਨ ਹੁੰਦੇ ਹਨ ਉਹ ਕੀ ਜਾਣਦੇ ਹਨ ਕਿ ਮਜ਼ਦੂਰੀ ਕਰਕੇ ਦਿਨ-ਪ੍ਰਤੀ-ਦਿਨ ਦਾ ਨਿਰਬਾਹ ਕਰਨ ਵਾਲੇ ਨੂੰ ਜੇਕਰ ਕੋਈ ਮਜ਼ਦੂਰੀ ਵਾਲਾ ਕੰਮ ਨਾ ਮਿਲੇ ਤਾਂ ਉਹ ਭੁੱਖਾ ਮਰ ਸਕਦਾ ਹੈ। ਮਸ਼ੀਨ ਨਾਲ ਕੰਮ ਕਰਨ ਦੀ ਲੋੜ ਉਸ ਦੇਸ਼ ਵਿਚ ਪੈਦਾ ਹੋ ਸਕਦੀ ਹੈ ਜਿਸ ਵਿਚ ਬੰਦੇ ਥੋੜ੍ਹੇ ਹੋਣ, ਪਰ ਜਿਸ ਦੇਸ਼ ਵਿਚ ਕਰੋੜਾਂ ਬੰਦੇ ਕੰਮ ਤੋਂ ਬਿਨਾਂ ਵਿਹਲੇ ਬੈਠੇ ਹੋਣ ਜਾਂ ਪ੍ਰਤੀ-ਦਿਨ ਅੱਧਾ ਸਮਾਂ ਵਿਹਲੇ ਰਹਿੰਦੇ ਹੋਣ ਉਸ ਦੇਸ਼ ਵਿਚ ਬੰਦਿਆਂ ਨੂੰ

ਵਿਹਲਿਆਂ ਕਰ ਦੇਣ ਵਾਲੀਆਂ ਮਸ਼ੀਨਾਂ ਤੋਂ ਕੰਮ ਕਿਉਂ ਲਿਆ ਜਾਵੇ ?

ਇਕ ਬੰਦਾ ਮਸ਼ੀਨ ਦੁਆਰਾ ਬਹੁਤ ਸਾਰੇ ਬੰਦਿਆਂ ਦਾ ਕੰਮ ਕਰਕੇ ਉਹਨਾਂ ਨੂੰ ਵਿਹਲਿਆਂ ਕਰ ਦਿੰਦਾ ਹੈ। ਇਹ ਠੀਕ ਹੈ ਕਿ ਕਈ ਵਸਤਾਂ ਅਜਿਹੀਆਂ ਹੁੰਦੀਆਂ ਹਨ ਜਿਹੜੀਆਂ ਮਸ਼ੀਨਾਂ ਨਾਲ ਹੀ ਬਣਦੀਆਂ ਹਨ ਪਰ ਜਿਹੜੀਆਂ ਵਸਤਾਂ ਹੱਥਾਂ ਨਾਲ ਬਣ ਸਕਦੀਆਂ ਹਨ ਉਹ ਹੱਥ ਦੀਆਂ ਬਣਾਈਆਂ ਹੋਈਆਂ ਹੀ ਵਰਤਣੀਆਂ ਚਾਹੀਦੀਆਂ ਹਨ।

ਜਿਹੜੇ ਬੰਦੇ ਪੇਂਡੂ ਬੰਦਿਆਂ ਦੀਆਂ ਬਣਾਈਆਂ ਵਸਤਾਂ ਨੂੰ ਛੱਡ ਕੇ ਸ਼ਹਿਰਾਂ ਵਿਚ ਬਣੀਆਂ ਕਾਰਖ਼ਾਨਿਆਂ ਦੀਆਂ ਵਸਤਾਂ ਨੂੰ ਵਰਤਦੇ ਹਨ ਉਹ ਪੇਂਡੂ ਬੰਦਿਆਂ ਨੂੰ ਆਪਣੇ ਧੁੱਪ ਵਾਲੇ ਹਵਾਦਾਰ ਖੁੱਲ੍ਹੇ ਮਕਾਨਾਂ ਵਿਚੋਂ ਕੱਢ ਕੇ ਸ਼ਹਿਰਾਂ ਨੂੰ ਘੱਲਣ ਦੇ ਕਾਰਣ ਬਣਦੇ ਹਨ ਉਹ ਨਰਕ ਦਾ ਜੀਵਨ ਬਤੀਤ ਕਰਦੇ ਹਨ।

ਇਹ ਬੰਦੇ ਉਹੀ ਹੁੰਦੇ ਹਨ ਜਿਹੜੇ ਬੇਰੁਜ਼ਗਾਰੀ ਦੇ ਕਾਰਨ ਪਿੰਡਾਂ ਵਿਚੋਂ ਆਪਣੇ ਖੁਲ੍ਹੇ ਹਵਾਦਾਰ ਮਕਾਨ ਛਡ ਕੇ ਸ਼ਹਿਰਾਂ ਵਿਚ ਪੁੱਜੇ ਹੁੰਦੇ ਹਨ। ਕਲਕੱਤਾ ਬੰਬਈ ਵਰਗੇ ਸ਼ਹਿਰਾਂ ਵਿਚ ਹਜ਼ਾਰਾਂ ਬੇ-ਘਰ ਬੰਦੇ ਰਾਤ ਸੜਕਾਂ ਦੀਆਂ ਪਟੜੀਆਂ ਜਾਂ ਆਬਾਦੀ ਦੇ ਵਿਚਕਾਰ ਛੱਡੇ ਘਾਹ ਦੇ ਖੁਲ੍ਹੇ ਮੈਦਾਨਾਂ ਵਿਚ ਆਸਮਾਨ ਦੀ ਛੱਤ ਹੇਠਾਂ ਸੌਂਦੇ ਹਨ। ਲੱਖਾਂ ਬੰਦੇ ਵੱਡੇ ਵੱਡੇ ਸ਼ਹਿਰਾਂ ਦੀਆਂ ਸੜਕਾਂ ਦੀਆਂ ਪਟੜੀਆਂ ਦੇ ਨਾਲ ਨਾਲ ਤੇ ਸ਼ਹਿਰਾਂ ਨਾਲ ਲਗਦੇ ਥਾਵਾਂ ਉਤੇ ਬਸਤੀਆਂ ਬਣਾ ਕੇ ਟੱਬਰਾਂ ਸਮੇਤ ਝੁੱਗੀਆਂ ਵਿਚ ਦਿਨ ਕੱਟਦੇ ਹਨ, ਨਾ ਮਸਜਿਦ, ਨਾ ਗੁਰਦੁਆਰਾ, ਨਾਂ ਲਾਇਬਰੇਰੀ ਨਾ ਬੱਚਿਆਂ ਦੇ ਖੇਡਣ ਲਈ ਕੋਈ ਥਾਂ ਨਾ ਟੱਟੀ ਤੇ ਨਾ ਨਹਾਉਣ ਦਾ ਪ੍ਰਬੰਧ ਉਨ੍ਹਾਂ ਦੀਆਂ ਬਸਤੀਆਂ ਵਿਚ ਗੰਦੇ

ਪਾਣੀ ਦੇ ਨਿਕਾਸ ਦਾ ਵੀ ਪ੍ਰਬੰਧ ਨਹੀਂ ਹੁੰਦਾ। ਉਹ ਪਾਣੀ ਉਹਨਾਂ ਬਸਤੀਆਂ ਵਿਚ ਹੀ ਖਪਦਾ ਰਹਿੰਦਾ ਹੈ ਤੇ ਉਨ੍ਹਾਂ ਬਸਤੀਆਂ ਨੂੰ ਨਰਕ ਬਣਾਉਣ ਦਾ ਕਾਰਨ ਬਣਦਾ ਹੈ। ਉਹਨਾਂ ਬਸਤੀਆਂ ਵਿਚ ਵੱਸਣ ਵਾਲੇ ਬੰਦਿਆਂ ਨੇ ਬੱਸਾਂ ਤੇ ਚੜ੍ਹ ਕੇ ਅੱਠ ਦਸ ਮੀਲ ਸ਼ਹਿਰਾਂ ਦੇ ਅੰਦਰ ਕੰਮ ਕਰਨ ਲਈ ਜਾਣਾ ਹੁੰਦਾ ਹੈ, ਜਿਨ੍ਹਾਂ ਨੂੰ ਦੋ ਦੋ ਘੰਟੇ ਬੱਸਾਂ ਦੀ ਉਡੀਕ ਕਰਦਿਆਂ ਲੱਗ ਜਾਂਦੇ ਹਨ।

ਬੱਸਾਂ ਤੇ ਐਨੀ ਭੀੜ ਹੁੰਦੀ ਹੈ ਕਿ ਖਲੋਤੇ ਹੀ ਬੱਸਾਂ ਦਾ ਸਫ਼ਰ ਕਰਨਾ ਪੈਂਦਾ ਹੈ। ਉਸ ਭੀੜ ਵਿਚ ਜੇਬਾਂ ਕਤਰੀਆਂ ਜਾਂਦੀਆਂ ਹਨ। ਬੱਸਾਂ ਭਰੀਆਂ ਭਰਾਈਆਂ ਹੀ ਅਨੇਕਾਂ ਵਾਰੀ ਆ ਰਹੀਆਂ ਹੁੰਦੀਆਂ ਹਨ ਜਿਨ੍ਹਾਂ ਵਿਚ ਚੜ੍ਹਨਾ ਜਣੇ ਖਣੇ ਦਾ ਕੰਮ ਨਹੀਂ ਹੁੰਦਾ। ਉਸ ਵੇਲੇ ਜਵਾਨ ਬੰਦਾ ਹੀ ਬੱਸ ਤੇ ਚੜ੍ਹ ਸਕਦਾ ਹੈ। ਭੀੜ ਦੇ ਕਾਰਨ ਭੱਜ ਕੇ ਬੱਸਾਂ ਵਿਚ ਚੜ੍ਹਨਾ ਪੈਂਦਾ ਹੈ। ਉਥੇ ਬੱਸਾਂ, ਟਾਂਗਿਆਂ, ਗੱਡਿਆਂ, ਟਰੱਕਾਂ, ਰਿਕਸ਼ਿਆਂ ਤੇ ਬਾਈਸਿਕਲਾਂ ਦੀ ਆਵਾਜਾਈ ਏਨੀ ਵਧੇਰੇ ਹੁੰਦੀ ਹੈ ਕਿ ਅਨੇਕਾਂ ਦੁਰਘਟਨਾਵਾਂ ਉਸ ਭੀੜ ਵਿਚ ਹੁੰਦੀਆਂ ਰਹਿੰਦੀਆਂ ਹਨ। ਮਰਦਾਂ, ਇਸਤਰੀਆਂ, ਬੱਚਿਆਂ, ਬੈਲਾਂ ਤੇ ਘੋੜੀਆਂ ਦੀਆਂ ਬਾਂਹਾਂ ਤੇ ਲੱਤਾਂ ਟੁੱਟਦੀਆਂ ਰਹਿੰਦੀਆਂ ਹਨ। ਘੱਟੋ ਘੱਟ ਤਿੰਨ ਬੰਦੇ ਦਿੱਲੀ ਸ਼ਹਿਰ ਦੀਆਂ ਸੜਕਾਂ ਉਤੇ ਮੋਟਰਕਾਰਾਂ, ਬੱਸਾਂ ਅਤੇ ਟਰੱਕਾਂ ਹੇਠ ਆ ਕੇ ਪ੍ਰਤੀ-ਦਿਨ ਮਰਦੇ ਹਨ। ਟਰੱਕਾਂ, ਮੋਟਰਕਾਰਾਂ ਦੇ ਇੰਝਣਾਂ ਅਤੇ ਉਹਨਾਂ ਦੇ ਹਾਰਨਾਂ ਦੀ ਆਵਾਜ਼ ਲੋਕਾਂ ਦੇ ਕੰਨ ਬੋਲੇ ਕਰਦੀ ਹੈ; ਦਿਲਾਂ ਨੂੰ ਪ੍ਰੇਸ਼ਾਨ ਕਰਦੀ ਹੈ ਤੇ ਦਿਲ ਦੇ ਰੋਗ ਵੀ ਪੈਦਾ ਕਰਦੀ ਹੈ। ਮੋਟਰਕਾਰਾਂ ਤੇ ਬੱਸਾਂ ਦੇ ਧੂੰਏਂ ਵਿਚ ਕਾਰਬਨ-ਮਾਨੋ-ਆਕਸਾਈਡ ਗੈਸ ਹੁੰਦੀ ਹੈ ਜਿਹੜੀ ਅਤਿਅੰਤ ਜ਼ਹਿਰੀਲੀ ਗੈਸ ਹੈ ਤੇ ਮਨੁੱਖ ਦੇ ਫੇਫੜਿਆਂ ਨੂੰ ਭਾਰੀ ਨੁਕਸਾਨ ਪਹੁੰਚਾਉਂਦੀ ਹੈ।

ਮੋਟਰਕਾਰਾਂ ਤੇ ਬੱਸਾਂ ਦੇ ਇੰਜਣ ਆਕਸੀਜਨ ਗੈਸ ਨੂੰ ਖਾ ਰਹੇ ਹਨ ਜਿਸ ਨਾਲ ਬੰਦਾ ਜਿਊਂਦਾ ਹੈ ਤੇ ਜਿਹੜੀ ਸਾਹ ਨਾਲ ਉਸ ਦੇ ਅੰਦਰ ਜਾਂਦੀ ਹੈ। ਟਰੱਕ ਤੇ ਮੋਟਰਕਾਰਾਂ ਗਰਦ ਉਡਾਉਂਦੇ ਹਨ। ਉਸ ਗਰਦ ਵਿਚ ਰੋਗੀ ਬੰਦਿਆਂ ਦੇ ਸੁੱਟੇ ਗਏ ਥੁੱਕਾਂ ਦੇ ਕੀਟਾਣੂ ਮਿਲੇ ਹੋਏ ਹੁੰਦੇ ਹਨ। ਮੋਟਰਕਾਰਾਂ ਤੇ ਟਰੱਕਾਂ ਦੀ ਤੇਜ਼ ਰਫ਼ਤਾਰ ਆਵਾਜਾਈ ਨਾਲ ਸੜਕਾਂ ਉਤੇ ਉਡਣ ਵਾਲੀ ਗਰਦ ਖੁਲ੍ਹੀਆਂ ਦੁਕਾਨਾਂ ਉਤੇ ਡਿਗਦੀ ਹੈ ਤੇ ਲੋਕਾਂ ਨੂੰ ਬੀਮਾਰ ਕਰਦੀ ਹੈ। ਕਾਰਖ਼ਾਨਿਆਂ ਵਿਚ ਕੰਮ ਕਰਨ ਵਾਲੇ ਬੰਦਿਆਂ ਦੀਆਂ ਬਾਂਹਾਂ ਤੇ ਹੋਰ ਅੰਗ ਮਸ਼ੀਨ ਵਿਚ ਆ ਕੇ ਟੁੱਟਦੇ ਰਹਿੰਦੇ ਹਨ. ਤੇ ਮੌਤਾਂ ਵੀ ਹੁੰਦੀਆਂ ਰਹਿੰਦੀਆਂ ਹਨ। ਪਿੰਡਾਂ ਵਿਚ ਗ਼ਰੀਬ ਤੋਂ ਗ਼ਰੀਬ ਘਰ ਵਿਚ ਕਪਾਹ ਵੇਲਨ ਲਈ ਵੇਲਣੇ; ਸੂਤਰ ਕੱਤਣ ਲਈ ਚਰਖੇ ਦੀ ਥਾਂ ਹੁੰਦੀ ਹੈ, ਕੱਪੜਾ ਬੁਣਨ ਲਈ ਕੂੰਬਲ ਦੀ ਥਾਂ ਘਰਾਂ ਵਿਚ ਹੁੰਦੀ ਹੈ; ਤਾਣਾ ਪਿੰਡ ਦੇ ਗੋਰਿਆਂ (ਸਾਂਝੀ ਖੁਲ੍ਹੀ ਥਾਂ) ਵਿਚ ਹਵਾ ਵਿਚ ਤਣਿਆਂ ਜਾਂਦਾ ਹੈ ਪਰ ਕਾਰਖ਼ਾਨੇ ਬਣਾਉਣ ਲਈ ਦੇਸ਼ ਦੀ ਹਜ਼ਾਰਾਂ ਵਿਘੇ ਅੰਨ-ਉਪਜਾਊ ਧਰਤੀ ਵਰਤੀ ਜਾਂਦੀ ਹੈ। ਇਕ ਪਾਸੇ ਆਬਾਦੀ ਦੇ ਵਾਧੇ ਨੂੰ ਰੋਕਣ ਲਈ ਇਸਤਰੀਆਂ ਦੇ ਹਮਲ ਗਿਰਾਉਣ ਤਕ ਨੌਬਤ ਧੁੱਜ ਚੁੱਕੀ ਹੈ ਤੇ ਦੂਜੇ ਪਾਸੇ ਬੇਫਿਕਰੀ ਨਾਲ ਕਾਰਖ਼ਾਨਿਆਂ ਨਾਲ ਅੰਨ ਪੈਦਾ ਕਰਨ ਵਾਲੀ ਧਰਤੀ ਮੱਲੀ ਜਾ ਰਹੀ ਹੈ।

ਮਹਾਤਮਾ ਗਾਂਧੀ ਨੇ ਕਿਹਾ ਸੀ ਕਿ ਮਨੁੱਖ ਦਾ ਸਰੀਰ ਵੀ ਇਕ ਮਸ਼ੀਨ ਹੈ। ਮਰਦਾਂ ਤੇ ਇਸਤਰੀਆਂ ਨੂੰ ਵਿਹਲਿਆਂ ਰੱਖ ਕੇ ਮਸ਼ੀਨ ਨਾਲ ਕੰਮ ਕਰਨ ਤੋਂ ਜੋ ਨਤੀਜੇ ਨਿਕਲਦੇ ਹਨ ਉਹਨਾਂ ਤੇ ਇਕ ਸਧਾਰਣ ਬੰਦਾ ਨਿਗ੍ਹਾ ਨਹੀਂ ਰੱਖ ਸਕਦਾ। ਅੱਧਾ ਘੰਟਾ ਘਰ ਵਿਚ ਕੋਈ ਇਸਤਰੀ ਚਰਖਾ ਕੱਤੇ ਤਾਂ ਉਹ ਸਾਰੇ ਟੱਬਰ ਦੇ ਕੱਪੜੇ ਜੋਗਾ ਸੂਤ ਕੱਤ ਦੇਂਦੀ ਹੈ। ਘਰ ਜੋਗੇ ਚੌਲ ਛੜਣੇ ਕਿਸੇ ਇਸਤਰੀ ਲਈ ਕੋਈ ਮੁਸ਼ਕਲ ਨਹੀਂ। ਘਰ ਦੇ ਕੱਪੜੇ ਜੋਗੀ

ਕਪਾਹ ਵੇਲਣੀ ਔਖੀ ਨਹੀਂ। ਜਿਸ ਮੂੰਜੀ ਨੂੰ ਕਾਰਖ਼ਾਨਿਆਂ ਵਿਚ ਛੜ ਕੇ ਚਾਵਲ ਬਣਾਏ ਜਾਂਦੇ ਹਨ ਉਨ੍ਹਾਂ ਚਾਵਲਾਂ ਦੇ ਉੱਤੋਂ ਮਸ਼ੀਨ ਦੀ ਰਗੜ ਨਾਲ ਖ਼ੁਰਾਕ ਦਾ ਬਹੁਤ ਜ਼ਰੂਰੀ ਤੱਥ ਲੱਥ ਜਾਂਦਾ ਹੈ ਤੇ ਚਾਵਲ ਵਜ਼ਨ ਵਿਚ ਵੀ ਚੋਖਾ ਘਟ ਜਾਂਦਾ ਹੈ ਕਿਉਂਕਿ ਮਸ਼ੀਨ ਚਾਵਲ ਨੂੰ ਵਧੇਰੇ ਛਿਲਦੀ ਹੈ ਪਰ ਹੱਥ ਨਾਲ ਚਾਵਲਾਂ ਦੇ ਛਿੱਲੇ ਜਾਣ ਨਾਲ ਅਜਿਹਾ ਨਹੀਂ ਹੁੰਦਾ। ਮਸ਼ੀਨਾਂ ਦੁਆਰਾ ਇਹ ਸਾਰੇ ਕੰਮ ਕਰਨ ਲਈ ਬਠਿੰਡੇ ਵਿਚ ਜਿਹੜਾ ਬਿਜਲੀ ਪੈਦਾ ਕਰਨ ਦਾ ਕਾਰਖ਼ਾਨਾ ਲੱਗਿਆ ਹੈ ਉਸ ਲਈ ਕਰੋੜਾਂ ਰੁਪਿਆਂ ਦੀਆਂ ਮਸ਼ੀਨਾਂ ਦੂਜੇ ਮੁਲਕਾਂ ਤੋਂ ਆਈਆਂ ਹੋਣਗੀਆਂ ਤੇ ਪਤਾ ਨਹੀਂ ਕਿੰਨੇ ਸੌ ਵਿਘੇ ਜ਼ਮੀਨ ਵਿਚ ਕਾਰਖ਼ਾਨਾ ਲੱਗਿਆ ਹੋਵੇਗਾ। ਉਸ ਵਿਚੋਂ ਪੱਥਰ ਦੇ ਕੋਇਲੇ ਦੀ ਜੋ ਰਾਖ ਨਿਕਲਦੀ ਹੈ ਉਸ ਦੀ ਕੇਰੀ ਸੁੱਟਣ ਲਈ ਪਤਾ ਨਹੀਂ ਕਿੰਨੇ ਹਜ਼ਾਰ ਵਿਘੇ ਜ਼ਮੀਨ ਬਰਬਾਦ ਹੋਵੇਗੀ। ਕਾਰਖ਼ਾਨਿਆਂ ਦਾ ਜ਼ਹਿਰੀਲਾ ਪਾਣੀ ਦਰਿਆਵਾਂ ਦੇ ਪਾਣੀ ਵਿਚ ਰਲ ਕੇ ਮੱਛੀਆਂ ਨੂੰ ਮਾਰਦਾ ਹੈ ਤੇ ਲੋਕਾਂ ਦੇ ਪੀਣ ਯੋਗ ਨਹੀਂ ਰਹਿੰਦਾ। ਲੱਖਾਂ ਲੋਕ ਦਰਿਆਵਾਂ ਦਾ ਪਾਣੀ ਪੀਂਦੇ ਹਨ। ਦਿੱਲੀ ਵਰਗੇ ਸ਼ਹਿਰਾਂ ਦਾ ਟੱਟੀ ਤੇ ਪੇਸ਼ਾਬ ਦਰਿਆਵਾਂ ਵਿਚ ਜਾਂਦਾ ਹੈ। ਅਜਿਹਾ ਹੋ ਜਾਣ ਨਾਲ ਜਿਥੇ ਦਰਿਆਵਾਂ ਦਾ ਪੀਣ ਵਾਲਾ ਪਾਣੀ ਗੰਦਾ ਹੁੰਦਾ ਹੈ ਉਹ ਟੱਟੀ ਤੇ ਪੇਸ਼ਾਬ ਖੇਤਾਂ ਨੂੰ ਵੀ ਨਹੀਂ ਜਾਂਦਾ ਜੋ ਕਿ ਜਾਣਾ ਚਾਹੀਦਾ ਹੈ ਤਾਂ ਜੋ ਖੇਤਾਂ ਦੀ ਅੰਨ ਉਪਜਾਊ ਸ਼ਕਤੀ ਕਾਇਮ ਰਹੇ। ਸ਼ਹਿਰ ਦਾ ਬਹੁਤ ਸਾਰਾ ਖਾਦ ਦਾ ਕੂੜਾ ਸਾੜਿਆ ਜਾ ਰਿਹਾ ਹੈ ਕਿਉਂਕਿ ਸਫ਼ਾਈ ਮਜ਼ਦੂਰ ਉਸ ਕੂੜੇ ਨੂੰ ਡੀਧੂਆਂ ਤੇ ਪਹੁੰਚਾਉਣ ਦੀ ਥਾਂ ਉਸ ਨੂੰ ਜਿਥੇ ਜਿਥੇ ਪਿਆ ਹੁੰਦਾ ਹੈ, ਉਥੇ ਉਸ ਨੂੰ ਸਾੜ ਕੇ ਉਥੋਂ ਉਸ ਨੂੰ ਚੁੱਕਣ ਦੀ ਖੇਚਲ ਤੋਂ ਆਪਣਾ ਬਚਾਅ ਕਰਦੇ ਹਨ। ਇਸ ਤਰ੍ਹਾਂ ਦਾ ਸ਼ਹਿਰ ਦਾ ਖਾਦ ਵਾਲਾ ਕੂੜਾ ਸ਼ਹਿਰ ਦੇ ਨੀਵੇਂ ਥਾਵਾਂ ਦੀ ਭਰਤੀ ਬਣ ਕੇ

ਬਰਬਾਦ ਹੋ ਰਿਹਾ ਹੈ। ਬੱਸਾਂ, ਟਰੱਕਾਂ ਤੇ ਕਾਰਖ਼ਾਨਿਆਂ ਦੀ ਆਵਾਜ਼, ਹਵਾ ਦਾ ਜ਼ਹਿਰੀਲਾਪਨ ਤੇ ਬੱਸਾਂ ਅਤੇ ਮੋਟਰਕਾਰਾਂ ਦੀਆਂ ਦੁਰਘਟਨਾਵਾਂ ਨਾਲ ਸ਼ਹਿਰੀ ਜ਼ਿੰਦਗੀ ਕਹਿਰ ਬਣਦੀ ਜਾ ਰਹੀ ਹੈ। ਸ਼ਹਿਰਾਂ ਦਾ ਵਧਣਾ ਦੁਨੀਆਂ ਦੇ ਪ੍ਰਾਣੀਆਂ ਲਈ ਪੈਦਾ ਹੋਣ ਵਾਲੇ ਇਸ ਜ਼ਮਾਨੇ ਦੇ ਚਾਰ ਖ਼ਤਰਿਆਂ ਵਿਚੋਂ ਇਕ ਹੈ।

ਹੱਥਾਂ ਦੀ ਦਸਤਕਾਰੀ ਦੇ ਆਧਾਰ·ਤੇ ਵੱਸਣ ਵਾਲੇ ਛੋਟੇ ਛੋਟੇ ਪਿੰਡਾਂ ਦੀ ਸਭਿਅਤਾ ਨੂੰ ਛੱਡ ਕੇ ਮਨੁੱਖ ਜਾਤੀ ਨੇ ਆਪਣੇ ਆਪ ਨੂੰ ਖ਼ਤਰਿਆਂ ਵਿਚ ਪਾ ਲਿਆ ਹੋਇਆ ਹੈ। ਖਾਣ ਪੀਣ ਦੀਆਂ ਵਸਤਾਂ ਵਿਚ ਮਿਲਾਵਟ, ਵਰਤਮਾਨ ਕਾਲ ਦਾ ਇਕ ਭਿਆਨਕ ਮਸਲਾ ਹੈ। ਤੇਲ ਨੂੰ ਘਿਓ ਦੀ ਥਾਂ ਕਰੋੜਾਂ ਬੰਦੇ ਖਾਂਦੇ ਹਨ। ਖਾਣ ਵਾਲੇ ਤੇਲ਼ ਵਿਚ ਮਸ਼ੀਨੀ ਤੇਲ ਤੱਕ ਦੀ ਮਿਲਾਵਟ ਕੀਤੀ ਜਾਂਦੀ ਹੈ ਤੇ ਖਾਣ ਵਾਲਿਆਂ ਨੂੰ ਅਧਰੰਗ ਦਾ ਰੋਗ ਤੱਕ ਲੱਗ ਜਾਂਦਾ ਹੈ, ਮੌਤਾਂ ਵੀ ਮਿਲਾਵਟ ਵਾਲੇ ਤੇਲ ਖਾਣ ਨਾਲ ਹੁੰਦੀਆਂ ਹਨ। ਪਿਛੇ ਜਿਹੇ ਕਲਕੱਤੇ ਸ਼ਹਿਰ ਵਿਚ ਤੇਲ ਖਾਣ ਨਾਲ ਕਈ ਬੰਦਿਆਂ ਨੂੰ ਅਧਰੰਗ ਦਾ ਰੋਗ ਲੱਗ ਗਿਆ ਸੀ। ਮੈਂ ਇਕ ਪਿੰਡ ਵਿਚ ਜੰਮਿਆ ਪਲਿਆ ਸਾਂ। ਮੇਰੇ ਬਚਪਨ ਦੇ ਦਿਨਾਂ ਵਿਚ ਮੇਰੀ ਮਾਂ ਸਰ੍ਹੋਂ ਲੈ ਕੇ ਤੇਲੀ ਦੇ ਘਰ ਜਾਂਦੀ ਸੀ ਤੇ ਆਪਣੀਆਂ ਅੱਖਾਂ ਦੇ ਸਾਹਮਣੇ ਘਾਣੀ ਦਾ ਤੇਲ ਕਢਾਉਂਦੀ ਸੀ। ਅੱਖਾਂ ਸਾਹਮਣੇ ਕਢਾਏ ਤੇਲ ਵਿਚ ਮਿਲਾਵਟ ਨਹੀਂ ਹੋ ਸਕਦੀ ਪਰ ਸ਼ਹਿਰ ਵਿਚ ਹਰ ਵਸਤ ਦੁਕਾਨ ਤੋਂ ਮੁੱਲ ਲੈਣੀ ਪੈਂਦੀ ਹੈ। ਸ਼ਹਿਰਾਂ ਵਿਚ ਆਪਣੀਆਂ ਅੱਖਾਂ ਦੇ ਸਾਹਮਣੇ ਖਾਣ ਵਾਲੀ ਕੋਈ ਵਸਤੂ ਤਿਆਰ ਨਹੀਂ ਕਰਾਈ ਜਾ ਸਕਦੀ। ਇਸ ਵਿਸ਼ੇ ਤੇ ਬਹੁਤ ਕੁਝ ਦੱਸਿਆ ਜਾਣ ਵਾਲਾ ਹੈ। ਮਿਲਾਵਟ ਕਿਨ੍ਹਾਂ ਕਿਨ੍ਹਾਂ ਵਸਤਾਂ ਵਿਚ ਹੋ ਰਹੀ ਹੈ ਉਸ ਬਾਰੇ ਇਕ ਇਸ਼ਤਿਹਾਰ ਅੰਗਰੇਜ਼ੀ ਵਿਚ ਛਪਿਆ ਹੋਇਆ ਹੈ।

ਹੱਥਾਂ ਰਾਹੀਂ ਗ਼ਰੀਬ ਪੇਂਡੂਆਂ ਦੇ ਹੱਥਾਂ ਵਿਚ ਕ੍ਰੋੜਾਂ ਰੁਪਏ

ਦਿੱਤੇ ਜਾ ਸਕਦੇ ਹਨ। ਹਰ ਇਕ ਖੇਤੀ-ਪ੍ਰਧਾਨ ਦੇਸ਼ ਨੂੰ ਇਹੋ ਜਿਹੇ ਇਕ ਪੂਰਕ ਉਦਯੋਗ ਦੀ ਸਦਾ ਲੋੜ ਹੁੰਦੀ ਹੈ ਜਿਸ ਨਾਲ ਕਿਰਸਾਨ ਆਪਣੇ ਬਚੇ ਹੋਏ ਸਮੇਂ ਦੀ ਵਰਤੋਂ ਕਰ ਸਕਣ। ਭਾਰਤ ਵਿਚ ਸੂਤਰ ਕੱਤਣ ਦਾ ਪੂਰਕ ਧੰਦਾ ਸਦਾ ਤੋਂ ਹੀ ਰਿਹਾ ਹੈ। ਇਸ ਉਦਯੋਗ ਦੇ ਨਾਸ ਹੋਣ ਦੇ ਸਿੱਟੇ ਵਜੋਂ ਗ਼ੁਲਾਮੀ ਤੇ ਗ਼ਰੀਬੀ ਆਈ ਅਤੇ ਉਸ ਅਭੁੱਲ ਤੇ ਸੁੰਦਰ ਪ੍ਰਤਿਭਾ ਵਾਲੇ ਹੁਨਰ ਦਾ ਨਾਸ ਹੋ ਗਿਆ ਜੋ ਕਿਸੇ ਸਮੇਂ ਸ਼ਾਨਦਾਰ ਭਾਰਤੀ ਕੱਪੜਿਆਂ ਵਿਚ ਦਿਖਾਈ ਦਿੰਦਾ ਸੀ ਅਤੇ ਜਿਸ ਨੂੰ ਵੇਖ ਕੇ ਦੁਨੀਆਂ ਈਰਖਾ ਕਰਦੀ ਸੀ। ਇਸ ਪੁਰਾਤਨ ਉਦਯੋਗ ਨੂੰ ਸੁਰਜੀਤ ਕਰਨ ਦੇ ਯਤਨ ਨੂੰ ਸਭ ਸੇਵਾ ਕਰਨ ਵਾਲਿਆਂ ਦਾ ਆਦਰਸ਼ ਕਿਹਾ ਜਾ ਸਕਦਾ ਹੈ।

ਆਪਣੀ ਵੀਹ ਸਾਲ ਦੀ ਉਮਰ ਵਿਚ ਮੈਂ ਆਪਣਾ ਜੀਵਨ ਇਕ ਸਾਧੂ ਦੇ ਤੌਰ ਤੇ ਪ੍ਰਚਾਰ ਕਰਨ ਲਈ ਜੋ ਅਰਪਣ ਕੀਤਾ ਸੀ, ਉਸ ਦਾ ਇਕੋ ਇਕ ਕਾਰਨ ਦੇਹਾਤੀ ਦਸਤਕਾਰੀ ਤੇ ਖੱਦਰ ਦਾ ਪ੍ਰਚਾਰ ਸੀ।

## ਸਭ ਤੋਂ ਉੱਤਮ ਆਰਥਿਕ ਪ੍ਰਬੰਧ

# ਦਸਵੰਧ

### ਪੰਚਮ ਪਾਤਿਸ਼ਾਹ ਨੂੰ ਆਰਥਿਕ ਸੰਕਟ

ਇਨਸਾਨੀਅਤ ਦੇ ਤਕਾਜ਼ੇ ਅਨੁਸਾਰ ਆਰਥਿਕ ਔਕੜਾਂ ਜਿਵੇਂ ਹੋਰਨਾਂ ਭਗਤਾਂ ਤੇ ਮਹਾਂਪੁਰਖਾਂ ਨੂੰ ਪੇਸ਼ ਆਈਆਂ ਓਵੇਂ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਉਹਨਾਂ ਦੇ ਵੱਡੇ ਭਰਾ ਪਿਰਥੀ ਚੰਦ ਦੇ ਜੱਫਾ-ਮਾਰੂ ਸੁਭਾਅ ਨੇ ਮਾਲੀ ਮੁਸ਼ਕਲਾਂ ਦੇ ਮੱਥੇ ਲਾ ਦਿੱਤਾ। ਐਥੋਂ ਤੱਕ ਕਿ ਗੁਰੂ ਕਾ ਲੰਗਰ ਮਸਤਾਨਾ ਰਹਿਣ

ਲੱਗਾ ਅਤੇ ਘਰ ਵਿਚ ਵੀ ਬਦਾਮਾਂ (ਛੋਲਿਆਂ) ਦੀ ਮਧੂਕਰੀ ਚੱਕਣ ਲੱਗੀ ਅਤੇ ਧਰਮ ਦੇ ਪ੍ਰਚਾਰ ਵਿਚ ਪੈ ਰਹੀ ਰੁਕਾਵਟ ਨੂੰ ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਆਦਿ ਮੁਖੀ ਗੁਰਮੁੱਖਾਂ ਨੇ ਮਹਿਸੂਸ ਕੀਤਾ ਤੇ ਗੁਰੂ ਮਹਾਰਾਜ ਪਾਸ ਇਸ ਆਰਥਿਕ ਮਸਲੇ ਨੂੰ ਪੱਕੇ ਤੌਰ ਪੁਰ ਸਦਾ ਲਈ ਹੱਲ ਕਰਨ ਵਾਸਤੇ ਪ੍ਰਾਰਥਨਾ ਕੀਤੀ। ਸਤਿਗੁਰੂ ਦਿਆਲ ਹੋਏ ਤੇ ਆਪ ਨੇ ਇਕ ਐਸੀ ਵਿਉਂਤ ਬਣਾਈ ਜਿਸ ਦੀ ਨਜ਼ੀਰ ਪਿਛਲੀ ਦੁਨੀਆਂ ਦੇ 'ਇਤਿਹਾਸ ਵਿਚ' ਨਹੀਂ ਮਿਲਦੀ, ਉਹ ਸੀ 'ਦਸਵੰਧ' ਅਰਥਾਤ ਦਸਵਾਂ ਹਿੱਸਾ ਸਾਰੀ ਕਿਰਤ ਕਮਾਈ ਦਾ ਹਰ ਇਕ ਗੁਰਸਿੱਖ, ਗੁਰੂ ਨਮਿਤ ਕੱਢੇ ਅਰ ਆਪਣੇ ਇਲਾਕੇ ਦੇ ਮਸੰਦ ਰਾਹੀਂ ਸਤਿਗੁਰਾਂ ਦੇ ਹਜ਼ੂਰ ਪਹੁੰਚਾਵੇ ਜਾਂ ਆਪ ਹਾਜ਼ਰ ਹੋ ਕੇ ਗੁਰੂ ਦੀ ਗੋਲਕ ਵਿਚ ਪਾਵੇ।

ਇਸ ਤਜਵੀਜ਼ ਨੂੰ ਸਾਰਿਆਂ ਬੜਾ ਪਸੰਦ ਕੀਤਾ ਤੇ ਤੁਰੰਤ ਅਮਲ ਸ਼ੁਰੂ ਹੋ ਗਿਆ। ਦਿਨਾਂ ਵਿਚ ਹੀ ਗੁਰੂ ਦਰਬਾਰ ਵਿਚ ਆਰਥਿਕ ਚਹਿਲ-ਪਹਿਲ ਲੱਗ ਗਈ। ਧਰਮ ਪ੍ਰਚਾਰ, ਚਲਣ-ਸੁਧਾਰ ਤੇ ਵਿਦਿਆ-ਵਿਹਾਰ ਦੀਆਂ ਰੌਣਕਾਂ ਵਿਚ ਸ਼ਾਨਦਾਰ ਵਾਧਾ ਹੋ ਗਿਆ। ਸਿੱਖ ਕਿਵੇਂ ਚਾਉ ਤੇ ਸ਼ਰਧਾ ਨਾਲ ਦਸਵੰਧ ਦੇਂਦੇ ਤੇ ਮਸੰਦ ਪੂਰੀ ਈਮਾਨਦਾਰੀ ਨਾਲ ਗੁਰੂ ਕੇ ਹਜ਼ੂਰ ਪਹੁੰਚਾਉਂਦੇ ਸਨ, ਇਸ ਬਾਰੇ ਮੌਕੇ ਦਾ ਲਿਖਾਰੀ ਸੰਤ ਬਹਿਰਾਮ ਇਸ ਤਰ੍ਹਾਂ ਦੱਸਦਾ ਹੈ :—

"ਪੰਜਵੇਂ ਤੋਂ ਪਹਿਲੇ ਹੋ ਚੁੱਕੇ ਮਹਲ, ਸਿੱਖਾਂ ਪਾਸੋਂ ਕਾਰ-ਭੇਟਾ ਨਹੀਂ ਸਨ ਲੈਂਦੇ। ਆਪਣੀ ਖੁਸ਼ੀ ਨਾਲ ਜੋ ਕੋਈ ਚਰਨ ਭੇਟਾ ਰੱਖਦਾ, ਬੱਸ ਹੁੰਦਾ ਸੀ। (ਗੁਰੂ) ਅਰਜਨ ਨੇ ਆਪਣੇ ਸਮੇਂ ਹਰ ਸ਼ਹਿਰ ਦੇ ਸਿੱਖਾਂ ਵਿਚੋਂ ਇਕ ਦੀ ਸੇਵਾ ਲਾਈ ਜੋ ਉਹਨਾਂ ਪਾਸੋਂ ਕਾਰ ਭੇਟਾ ਵਸੂਲ ਕਰੇ।"

. ਇਹ ਬੰਧਾਨ ਕਰ ਦਿਤਾ ਗਿਆ ਕਿ ਉਦਾਸੀ ਦੁਨੀਆਂਦਾਰੀ ਛੱਡ ਦੇਣ ਵਾਲਾ) ਬਣਨਾ ਭਲਾ ਨਹੀਂ, ਇਸ ਕਰਕੇ ਬਾਜ਼ੇ ਗੁਰਸਿੱਖ ਵਾਹੀ ਕਰਦੇ ਹਨ, ਕੁਝ ਸੌਦਾਗਰੀ ਅਤੇ ਬਹੁਤੇ ਨੌਕਰੀ ਅਤੇ ਹਰ ਕੋਈ ਸਾਲ ਭਰ ਕਿਰਤ ਵਿਰਤ ਕਰ ਕੇ ਵਿੱਤ ਅਨੁਸਾਰ ਜੋ ਕੁਝ ਜਾਣਦਾ ਹੈ ਉਸ ਵਿਚੋਂ ਕਾਰ-ਭੇਂਟ ਵਜੋਂ ਬਣਾਈ ਰਕਮ ਆਪਣੇ ਇਲਾਕੇ ਦੇ ਮਸੰਦ ਪਾਸ ਪੁਚਾ ਦੇਂਦਾ ਹੈ। ਮਸੰਦ ਉਸ ਨੂੰ ਅੰਗੀਕਾਰ ਨਹੀਂ ਕਰਦਾ ਤੇ ਹੋਰ ਜੋ ਕੁਝ ਸਾਲ ਵਿਚ ਖਸੰਦ ਵਾਸਤੇ ਇਸ ਲਈ ਲਿਆਉਂਦੇ ਹਨ ਕਿਉਂਕਿ ਉਹ ਉਹਨਾਂ ਦੀ ਭੇਟਾ ਗੁਰੂ ਕੇ ਹਜ਼ੂਰ ਪਹੁੰਚਾਂਦਾ ਹੈ। ਉਸ ਨੂੰ ਮਸੰਦ ਕੇਵਲ ਉਸੇ ਸੂਰਤ ਵਿਚ ਆਪ ਅੰਗੀਕਾਰ ਕਰਦਾ ਹੈ ਜੋ ਉਸ ਪਾਸ ਗੁਜ਼ਾਰੇ ਦਾ ਹੋਰ ਕੋਈ ਵਿਹਾਰ ਨਾ ਹੋਵੇ। ਜੇ ਕੋਈ ਕਾਰ-ਵਿਹਾਰ ਕਰਦਾ ਹੋਵੇ ਤਾਂ ਉਸ ਧਨ ਨਾਲ ਨਹੀਂ ਲਿਬੜਦਾ। ਕੌਡੀ ਕੌਡੀ ਇਕੱਠੀ ਕਰ ਕੇ ਗੁਰੂ ਕੇ ਪਾਸ ਪਹੁੰਚਾ ਦੇਂਦਾ ਹੈ ਅਤੇ ਵੈਸਾਖ ਦੇ ਮਹੀਨੇ ਜਦੋਂ ਸੂਰਜ ਮੇਖ਼ ਰਾਸ਼ੀ ਵਿਚ ਹੁੰਦਾ ਹੈ-ਸਾਰੇ ਮਸੰਦ ਗੁਰੂ ਦਰਬਾਰ ਵਿਚ ਇਕੱਠੇ ਹੁੰਦੇ ਹਨ। ਉਹਨਾਂ ਦੇ ਮੇਲੀਆਂ ਵਿਚੋਂ ਜੋ ਕੋਈ ਜਾਣਾ ਚਾਹੇ ਤਾਂ ਜਾਣ ਲਈ ਸਮਰੱਥਾ ਭੀ ਹੋਵੇ, ਮਸੰਦ ਨਾਲ ਗੁਰੂ ਕੇ ਹਜ਼ੂਰ ਹਾਜ਼ਰ ਹੁੰਦਾ ਹੈ। ਵਿਦਾਇਗੀ ਸਮੇਂ ਗੁਰੂ ਜੀ ਹਰ ਮਸੰਦ ਨੂੰ ਦਸਤਾਰ ਬਖ਼ਸ਼ਦੇ ਹਨ।"

ਇਸ ਵਰਣਨ ਤੋਂ ਸਾਫ਼ ਪਤਾ ਲੱਗਦਾ ਹੈ ਕਿ ਦਸਵੰਧ (ਕਾਰ ਭੇਟ ਪੰਜਵੇਂ ਪਾਤਸ਼ਾਹ ਦੇ ਸਮੇਂ ਤੋਂ) ਹਰ ਸਿੱਖ ਲਈ ਗੁਰੂ ਨਮਿੱਤ ਦੇਣਾ ਲਾਜ਼ਮੀ ਕਰਾਰ ਦਿੱਤਾ ਗਿਆ ਸੀ। ਇਸ ਬੰਧਾਨ ਦੀਆਂ ਨਿਸ਼ਾਨੀਆਂ ਅਜੇ ਪੁਰਾਣੇ ਸਿੱਖ ਘਰਾਣਿਆਂ ਵਿਚ ਮੌਜੂਦ ਹਨ। ਜਦੋਂ ਕੋਈ ਗਊ, ਮੱਝ ਸਿੱਖ ਦੇ ਘਰ ਸੂੰਦੀ ਹੈ, ਉਸ ਮੌਕੇ ਦੁੱਧ ਚੋਣ ਤੋਂ ਪਹਿਲਾਂ ਇਸ ਭਾਵ ਦਾ ਅਰਦਾਸਾ ਕੀਤਾ ਜਾਂਦਾ ਹੈ :—

"ਸੱਚੇ ਪਾਤਸ਼ਾਹ! ਇਹ ਵੱਛੀ-ਵੱਛਾ ਜਾਂ ਕੱਟੀ-ਕੱਟਾ (ਜੋ ਜਨਮਿਆਂ ਹੋਵੇ) ਤੇਰਾ ਦਸਾਉਂਧੀ (ਦਸਵੰਧ ਨਾਲ ਸੰਬੰਧ ਰੱਖਣ ਵਾਲਾ) ਹੈ।"

ਅਰਦਾਸ ਕਰਕੇ ਉਸ ਨਵੇਂ ਜੰਮੇ ਬੱਚੇ ਦੀ ਕੀਮਤ ਪਵਾਈ ਜਾਂਦੀ ਹੈ ਤੇ ਉਸ ਦਾ ਦਸਵਾਂ ਹਿੱਸਾ ਉਸ ਮੌਕੇ ਗੁਰੂ ਨਮਿੱਤ ਵੱਖਰਾ ਕਰ ਕੇ ਰੱਖ ਦਿਤਾ ਜਾਂਦਾ ਹੈ। ਕੋਈ ਗੁਰੂ ਕਿਆਂ (ਸੋਢੀ ਸਾਹਿਬਜ਼ਾਦਿਆਂ) ਨੂੰ ਤੇ ਕੋਈ ਨੇੜੇ ਦੇ ਗੁਰਦੁਆਰੇ ਪਹੁੰਚਾ ਦੇਂਦਾ ਹੈ।

## ਗੁਰਸਿੱਖ ਦੀ ਨਿੱਤ ਕਰਨੀ

ਗੁਰਸਿਖ ਭਲਕੇ ਉਠ ਕਰਿ ਅੰਮ੍ਰਿਤ ਵੇਲੇ ਸਰੁ ਨ੍ਹਾਵੰਦਾ॥
ਗੁਰ ਕੈ ਬਚਨ ਉਚਾਰਿ ਕੈ ਧਰਮਸਾਲ ਦੀ ਸੁਰਤਿ ਕਰੰਦਾ॥
ਸਾਧਿ ਸੰਗਤਿ ਵਿਚਿ ਜਾਇ ਕੈ ਗੁਰਬਾਣੀ ਦੇ ਪ੍ਰੀਤਿ ਸੁਣੰਦਾ॥
ਸੰਕਾ ਮਨਹੁ ਮਿਟਾਇਕੈ ਗੁਰੁ ਸਿਖਾਂ ਦੀ ਸੇਵ ਕਰੰਦਾ॥
ਕਿਰਤ ਵਿਰਤ ਕਰਿ ਧਰਮੁ ਦੀ ਲੈ ਪਰਸਾਦ ਆਣਿ ਵਰਤੰਦਾ॥
ਗੁਰਸਿਖਾਂ ਨੋ ਦੇਇ ਕਰ ਪਿਛੋਂ ਬਚਿਆ ਆਪੁ ਖਵੰਦਾ॥
ਕਲੀਕਾਲ ਪਰਗਾਸਿ ਕਰਿ ਗੁਰੁ ਚੇਲਾ ਚੇਲਾ ਗੁਰ ਭੇਦਾ॥
ਗੁਰਮੁਖ ਗਾਡੀ ਰਾਹੁ ਚਲੰਦਾ॥ ੪੦॥ ੧੧॥

(ਵਾਰ ਭਾਈ ਗੁਰਦਾਸ ਜੀ)

ਗੁਰਮੁਖ (ਮੁਖੀ ਗੁਰੂ, ਸ਼ਰੋਮਣੀ ਗੁਰੂ, ਸਤਿਗੁਰੂ) ਨੇ ਗੁਰਸਿੱਖਾਂ ਲਈ ਇਕ ਗਾਡੀ ਰਾਹ ਚਲਾਇਆ ਹੈ ਜਿਸ ਤੇ ਤੁਰ ਕੇ ਵੱਡੀ ਤੋਂ ਵੱਡੀ ਮੰਜ਼ਲ ਤੇ ਪੁੱਜ ਜਾਈਦਾ ਹੈ, ਸਗੋਂ ਗੁਰੂ ਨਾਲ ਅਭੇਦ ਵੀ ਹੋ ਜਾਈਦਾ ਹੈ। ਉਹ ਰਾਹ ਹੈ:—

ਗੁਰੂ ਦਾ ਸਿੱਖ ਪ੍ਰਤੀ-ਦਿਨ ਅੰਮ੍ਰਿਤ ਵੇਲੇ ਉੱਠ ਕੇ ਸਰੋਵਰਾਂ (ਅਥਵਾ ਖੂਹਾਂ, ਤਲਾਬਾਂ) ਪੁਰ ਇਸ਼ਨਾਨ ਕਰਦਾ ਹੈ। ਗੁਰੂ ਕੇ ਬਚਨ ਜਪੁ ਜੀ, ਸ਼ਬਦ ਹਜ਼ਾਰੇ ਤੇ ਅਨੰਦ ਸਾਹਿਬ ਆਦਿਕ

ਬਾਣੀਆਂ ਪੜ੍ਹ ਕੇ ਧਰਮਸ਼ਾਲਾ ਦੀ ਸੁਰਤ (ਧਰਮਸ਼ਾਲਾ ਵਿਚ ਜਾ ਕੇ ਸਤਿਸੰਗ) ਕਰਦਾ ਸਾਧ ਸੰਗਤ ਵਿਚ ਮਿਲ ਕੇ ਗੁਰੂ ਦੀ ਬਾਣੀ ਪ੍ਰੀਤ ਨਾਲ ਸੁਣਦਾ। ਮਨ ਵਿਚੋਂ ਸ਼ੰਕਾਵਾਂ ਦੂਰ ਕਰ ਕੇ ਗੁਰੂ ਦੇ ਸਿੱਖਾਂ (ਸੰਗਤਾਂ) ਦੀ ਸੇਵਾ ਕਰਦਾ ਹੈ। ਉਹ ਦਸਾਂ ਨਹੁੰਆਂ ਦੀ ਧਰਮ ਦੀ ਕਿਰਤ ਕਰ ਕੇ ਉਸ ਵਿਚੋਂ ਈਮਾਨਦਾਰੀ ਨਾਲ ਰੋਜ਼ੀ ਕਮਾ ਕੇ ਪ੍ਰਸ਼ਾਦੇ ਸਾਧ ਸੰਗਤ ਵਿਚ ਲਿਆ ਕੇ ਵਰਤਾਉਂਦਾ ਹੈ। (ਪਹਿਲਾਂ) ਗੁਰਸਿੱਖਾਂ (ਸੰਗਤ) ਨੂੰ ਦੇ ਕੇ (ਛਕਾ ਕੇ) ਬਚੇ ਵਿਚੋਂ ਫਿਰ ਆਪ ਛਕਦਾ ਹੈ।

ਮੇਰੇ ਸਤਿਗੁਰ ਨੇ ਇਸ ਕਲਯੁਗ ਵਿਚ ਪ੍ਰਕਾਸ਼ ਲੈ ਕੇ ਐਸੀ ਕਲਾ ਵਰਤਾਈ ਹੈ ਕਿ ਸਾਧ ਸੰਗਤ ਦੁਆਰਾ ਗੁਰੂ ਤੇ ਚੇਲਾ ਅਭੇਦ ਹੋ ਜਾਂਦੇ ਹਨ, ਗੁਰਮੁਖ (ਗੁਰੂ) ਨੇ ਇਹ ਗਾਡੀ ਰਾਹ ਸਭ ਦੀ ਕਲਿਆਣ ਲਈ ਚਲਾ ਦਿੱਤਾ ਹੈ।

ਉਪਰ ਲਿਖੇ ਭਾਈ ਗੁਰਦਾਸ ਜੀ ਦੇ ਵਾਕ ਵਿਚ ਇਕ ਗੁਰਮੁਖ ਦਾ ਪ੍ਰਤੀ-ਦਿਨ ਦਾ ਮੁੱਢਲਾ ਕਰਤੱਵ ਦੱਸਿਆ ਗਿਆ ਹੈ। ਬੰਦੇ ਦਾ ਜੀਵਨ ਤਦੇ ਸਫਲ ਹੈ ਜੇਕਰ ਉਸ ਦੀਆਂ ਸ਼ਕਤੀਆਂ ਦਾ ਪੂਰਾ ਪੂਰਾ ਵਿਕਾਸ ਹੋਵੇ। ਕਿਸੇ ਵਿਦਵਾਨ ਦਾ ਕਥਨ ਹੈ ਕਿ ਇਕ ਸਾਧਾਰਨ ਬੰਦੇ ਦੀਆਂ ਸ਼ਕਤੀਆਂ ਦਾ ਵਿਕਾਸ ੧੦੦ ਵਿਚੋਂ ਕੇਵਲ ੧੫ ਹਿੱਸੇ ਹੀ ਹੋਇਆ ਹੁੰਦਾ ਹੈ ਤੇ ਉਸ ਦੀਆਂ ੮੫ ਫੀ ਸਦੀ ਸ਼ਕਤੀਆਂ ਸੁੱਤੀਆਂ ਹੀ ਰਹਿੰਦੀਆਂ ਹਨ। ਗੁਰਦੁਆਰਿਆਂ ਦੇ ਸਤਿਸੰਗ ਵਿਚ ਸ਼ਾਮਲ ਹੋਣ ਤੇ ਗੁਰਦੁਆਰਿਆਂ ਦੀ ਹੱਥੀਂ ਸੇਵਾ ਸਿਮਰਨ ਤੋਂ ਬੰਦੇ ਦੀਆਂ ਸ਼ਕਤੀਆਂ ਦਾ ਵਿਕਾਸ ਕਿਸ ਰੂਪ ਵਿਚ ਹੁੰਦਾ ਹੈ ਇਸ ਦੀਆਂ ਕੁਝ ਮਿਸਾਲਾਂ ਮੈਂ ਆਪਣੇ ਜੀਵਨ ਦੇ ਇਸ ਵਿਰਤਾਂਤ ਵਿਚ ਦਿੱਤੀਆਂ ਹਨ।

—ਭਗਤ ਪੂਰਨ ਸਿੰਘ

### ਸਿੱਖ ਗੁਰੂ ਸਾਹਿਬਾਨ ਦੀਆਂ ਨਜ਼ਰਾਂ ਵਿਚ

# ਗੁਰੂ ਕੇ ਲੰਗਰ

## ਦੇ ਭਾਂਡੇ ਮਾਂਜਣ ਦੀ ਮਹੱਤਤਾ

ਗੁਰੂ ਸਾਹਿਬ ਐਸੇ ਬੰਦੇ ਨਹੀਂ ਲੱਭਦੇ ਸਨ, ਜਿਨ੍ਹਾਂ ਦਾ ਰਾਜਸੀ ਪ੍ਰਤਾਪ ਹੋਵੇ ਜਾਂ ਜਿਨ੍ਹਾਂ ਪਾਸ ਮਾਇਆ ਬਹੁਤੀ ਹੋਵੇ। ਉਹ ਬੇਗਰਜ਼ ਸੇਵਕ ਲੱਭਦੇ ਸਨ ਜਾਂ ਐਸੇ ਸੇਵਕ ਆਪ ਤਿਆਰ ਕਰ ਲੈਂਦੇ ਸਨ। ਜਦ (ਗੁਰੂ) ਅਮਰਦਾਸ ਜੀ ਪਹਿਲੀ ਵਾਰ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਮਿਲੇ ਤਾਂ ਗੁਰੂ ਜੀ ਨੂੰ ਦਿਸ ਪਿਆ ਕਿ ਕੁਦਰਤ ਨੇ ਇਕ ਸੱਚੇ ਸੇਵਕ ਨੂੰ ਉਹਨਾਂ ਪਾਸ ਭੇਜ ਦਿਤਾ ਹੈ ਜਿਨ੍ਹਾਂ ਦੇ ਸਪੁੱਰਦ ਸਿੱਖੀ-ਲਹਿਰ ਜਾਂ ਗੁਰਸਿੱਖ-ਲਹਿਰ ਕੀਤੀ ਜਾ ਸਕੇਗੀ। ਪਰ ਪਹਿਲਾਂ ਉਹ ਉਹਨਾਂ ਨੂੰ ਚੰਗੀ ਤਰ੍ਹਾਂ ਪਕਾਉਣਾ ਚਾਹੁੰਦੇ ਸਨ, ਉਹਨਾਂ ਨੂੰ ਪੂਰੇ ਗੁਰਮੁਖ ਬਣਾਉਣਾ ਚਾਹੁੰਦੇ ਸਨ। ਇਸ ਲਈ ਉਹਨਾਂ ਨੂੰ ਪਹਿਲਾਂ ਸਿਖਿਆ ਇਹ ਦਿੱਤੀ ਗਈ ਕਿ ਉਹ ਨਿਤਾਪ੍ਰਤੀ ਜਪੁ ਜੀ ਸਾਹਿਬ ਪੜ੍ਹ ਕੇ ਗੁਰਮਤਿ ਵਿਚਾਰਧਾਰਾ ਨੂੰ ਸਮਝ ਕੇ ਤੇ ਲੰਗਰ ਦੇ ਭਾਂਡੇ ਮਾਂਜ ਕੇ ਅਮਲੀ ਤੌਰ ਤੇ ਭਾਰੇ ਗਉਰੇ ਬਣਨਗੇ। ਭਾਂਡੇ ਮਾਂਜਣ ਵਾਲਿਆਂ ਦੀ ਉਹਨਾਂ ਪਾਸ ਅੱਗੇ ਕੋਈ ਥੁੜ੍ਹ ਨਹੀਂ ਸੀ ਪਰ ਉਹ ਇਹ ਚਾਹੁੰਦੇ ਸਨ ਕਿ ਜਿਸ ਪੁਰਸ਼ ਨੇ 'ਸਿੱਖ-ਲਹਿਰ' ਨੂੰ ਅਗਾਂਹ ਤੋਰਨ ਦਾ ਮੋਢੀ ਬਣਨਾ ਹੈ ਉਹ ਪਹਿਲਾਂ ਆਪ ਹਰ ਤਰ੍ਹਾਂ ਸੰਪੂਰਨ ਹੋਵੇ। ਉਹ ਭਾਂਡੇ ਮਾਂਜ ਕੇ ਅਤਿ ਨਿਮਰਤਾ ਤੇ ਗ਼ਰੀਬੀ ਦੇ ਘਰ ਵਿਚ ਆਵੇ ਅਤੇ ਆਪਣੇ ਅੰਦਰ ਦੀ ਸਾਰੀ ਮੈਲ ਧੋ ਦੇਵੇ ਤੇ ਇਸ ਤਰ੍ਹਾਂ ਸਾਰੇ ਸੰਸਾਰ ਦੀ ਮੈਲ ਧੋਣ ਦੀ ਸਮਰੱਥਾ ਪ੍ਰਾਪਤ ਕਰੇ।

ਭਾਈ ਗੁਰਦਾਸ ਜੀ ਦੇ ਪਿੱਛੇ ਦਿੱਤੇ ਵਾਕ "ਗੁਰਸਿੱਖ ਭਲਕੇ ਉਠ ਕਰਿ ਅੰਮ੍ਰਿਤ ਵੇਲੇ ਸਰੁ ਨ੍ਹਾਵੰਦਾ" ਵਿਚ ਮਨੁੱਖਾ ਜੀਵਨ ਦੇ ਪੂਰਨ ਵਿਕਾਸ ਤੇ ਪ੍ਰਫੁੱਲਤਾ ਦਾ ਭੇਦ ਛੁਪਿਆ ਪਿਆ ਹੈ।

ਪਿੰਗਲਵਾੜਾ ਸੰਸਥਾ ਇਕ ਲੂਲ੍ਹੇ ਬੱਚੇ ਤੋਂ ਹੋਂਦ ਵਿਚ ਆਈ ਹੈ ਜਿਸ ਦਾ ਜਨਮ ਲੁਧਿਆਣੇ ਜ਼ਿਲ੍ਹੇ ਦੇ ਕਿਸੇ ਪਿੰਡ ਵਿਚ ਹੋਇਆ ਸੀ। ਬੱਚੇ ਦਾ ਪਿਤਾ ਕਿਸੇ ਜ਼ਿਮੀਦਾਰ ਘਰ ਦਾ ਖੇਤੀ ਦਾ ਸੀਰੀ ਸੀ। ਜਦੋਂ ਬੱਚੇ ਦੀ ਉਮਰ ਸਾਢੇ ਕੁ ਚਾਰ ਸਾਲ ਦੀ ਹੋਈ ਤਾਂ ਉਸ ਦੀ ਮਾਂ ਮਰ ਗਈ ਸੀ। ਬੱਚਾ ਸੱਜੇ ਹੱਥ ਦੇ ਗੁੱਟ ਤੋਂ ਨਾਕਾਰਾ, ਗੂੰਗਾ ਤੇ ਦੋਹਾਂ ਹੱਥਾਂ ਤੋਂ ਲੂਲ੍ਹਾ ਸੀ। ਉਸ ਨੂੰ ਚੁਕ ਕੇ ਟੱਟੀ ਫਿਰਾਉਣੀ ਪੈਂਦੀ ਸੀ, ਚੁੱਕ ਕੇ ਹੀ ਪਿਸ਼ਾਬ ਕਰਾਉਣਾ ਪੈਂਦਾ ਸੀ, ਰੋਟੀ ਆਪ ਖੁਆਉਣੀ ਪੈਂਦੀ ਸੀ। ਉਸ ਦਾ ਪਿਤਾ ਖੇਤਾਂ ਵਿਚ ਕੰਮ ਕਰਦਾ ਹੋਇਆ ਉਸ ਨੂੰ ਚਾਰ ਮਹੀਨੇ ਤੋਂ ਵੱਧ ਸਮਾਂ ਸੰਭਾਲ ਨਾ ਸਕਿਆ ਕਿਉਂਕਿ ਉਸ ਨੂੰ ਦੋਵੇਂ ਕੰਮ ਇਕੱਲੇ ਨੂੰ ਕਰਨੇ ਅਸੰਭਵ ਸਨ। ਸੋ ਉਸ ਬੱਚੇ ਨੂੰ ਜ਼ਿਮੀਦਾਰਾਂ ਦੇ ਘਰ ਛੱਡ ਕੇ ਆਪ ਕਿਧਰੇ ਅਲੋਪ ਹੋ ਗਿਆ। ਜ਼ਿਮੀਦਾਰਾਂ ਨੇ ਉਸ ਨੂੰ ਇਕ ਮਹੀਨੇ ਤੱਕ ਉਡੀਕਿਆ ਪਰ ਉਹ ਜਦ ਇਤਨੇ ਸਮੇਂ ਵਿਚ ਪਿਛੇ ਨਾ ਮੁੜਿਆ ਤਾਂ ਘਰ ਵਾਲੇ ਬੱਚੇ ਨੂੰ ਅੰਮ੍ਰਿਤਸਰ ਦੇ ਤੇ ਲਾਹੌਰ ਸ਼ਹਿਰ ਦੇ ਬੱਚਿਆਂ ਦੇ ਯਤੀਮਖ਼ਾਨਿਆਂ ਨੂੰ ਲੈ ਕੇ ਗਏ ਪਰ ਕਿਸੇ ਸ਼ਹਿਰ ਦੇ ਕਿਸੇ ਵੀ ਯਤੀਮਖ਼ਾਨੇ ਨੇ ਉਸ ਨੂੰ ਲੂਲ੍ਹਾ ਹੋਣ ਦੇ ਕਾਰਨ ਦਾਖ਼ਲ ਨਾ ਕੀਤਾ। ਯਤੀਮਖ਼ਾਨਿਆਂ ਤੋਂ ਨਿਰਾਸ਼ ਹੋ ਕੇ ਫਿਰ ਉਹ ਦੋਵੇਂ ਬੰਦੇ ਬੱਚ ਨੂੰ ਲਾਹੌਰ ਸ਼ਹਿਰ ਦੇ ਗੁਰਦੁਆਰਾ ਡੇਹਰਾ ਸਾਹਿਬ ਨੂੰ ਲੈ ਕੇ ਗਏ। ਉਹ ਗੁਰਦੁਆਰਾ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜੋਤੀ ਜੋਤ ਸਮਾ-ਉਣ ਦਾ ਅਸਥਾਨ ਹੈ। ਉਥੋਂ ਵੀ ਬੱਚੇ ਦੀ ਸੰਭਾਲ ਤੋਂ ਇਨਕਾਰ ਹੋ ਗਿਆ। ਮੇਰੀ ਉਮਰ ਉਸ ਸਮੇਂ ੩੦ ਸਾਲ ਦੀ ਸੀ। ਆਪਣੀ ੨੦ ਸਾਲ ਦੀ ਉਮਰ ਤੋਂ ਆਪਣਾ ਜੀਵਨ ਉਸ ਗੁਰਦੁਆਰੇ ਦੀ ਛਤਰ-ਛਾਇਆ ਹੇਠ ਪ੍ਰਾਣੀ-ਮਾਤਰ ਦੀ ਸੇਵਾ ਲਈ ਅਰਪਣ ਕੀਤਾ ਹੋਇਆ ਸੀ। ਮੈਂ ਉਸ ਬੱਚੇ ਨੂੰ ਉਸ ਦੀ ਲਾਵਾਰਸੀ ਦੀ ਹਾਲਤ ਪਿਛੋਂ ਚੁੱਕਿਆ ਤੇ ੧੪ ਸਾਲ ਉਸ ਨੂੰ

ਲਈ ਅਰਪਣ ਕੀਤਾ ਹੋਇਆ ਸੀ। ਮੈਂ ਉਸ ਬੱਚੇ ਨੂੰ ਉਸ ਦੀ ਲਾਵਾਰਸੀ ਦੀ ਹਾਲਤ ਵਿਚੋਂ ਚੁੱਕਿਆ ਤੇ ੧੪ ਸਾਲ ਉਸ ਨੂੰ ਪਿੱਠ ਤੇ ਚੁੱਕੀ ਫਿਰਿਆ। ਸੰਨ ੧੯੪੭ ਦੀ ਦੇਸ਼ ਦੀ ਵੰਡ ਸਮੇਂ ਮੈਂ ਲਾਹੌਰ ਸ਼ਹਿਰ ਤੋਂ ਗੁਰੂ ਕੀ ਨਗਰੀ ਸ੍ਰੀ ਅੰਮ੍ਰਿਤਸਰ ਆ ਗਿਆ ਸਾਂ। ਇਸ ਨਗਰੀ ਵਿਚ ਮੈਂ ਬੇ-ਆਸਰੇ ਅਪਾਹਿਜਾਂ ਤੇ ਰੋਗੀਆਂ ਦੇ ਕਾਰਜ ਨੂੰ ਸੜਕਾਂ ਦੇ ਕੰਢਿਆਂ ਤੇ ਆਰੰਭ ਕੀਤਾ। ਗੁਰੂ ਕੀ ਨਗਰੀ ਵਿਚ ਇਹ ਕਾਰਜ ਵਧਦਾ ਫੁਲਦਾ ਇਸ ਸਮੇਂ ਤਿੰਨ ਸੌ ਤੋਂ ਵੱਧ ਬੇ-ਆਸਰੇ ਅਪਾਹਿਜਾਂ ਤੇ ਰੋਗੀਆਂ ਦੀ ਸੰਸਥਾ ਦਾ ਰੂਪ ਧਾਰਨ ਕਰ ਚੁੱਕਾ ਹੈ ਜਿਸ ਵਿਚ ੫੨ ਕੁੜੀਆਂ ਪਾਗਲ ਹਨ ਤੇ ੨੯ ਮੁੰਡੇ ਪਾਗਲ ਹਨ। ੧੦ ਬੱਚੇ ਲੂਲ੍ਹੇ ਹਨ, ੧੨੭ ਪਾਗ਼ਲ ਇਸਤ੍ਰੀਆਂ ਹਨ। ਸੰਸਥਾ ਦਾ ਇਕ ਦਿਨ ਦਾ ਖਰਚ ੧੭,੦੦੦ ਰੁਪਏ ਹੈ। ਸੰਸਥਾ ਦੀ ਸਫਲਤਾ ਗੁਰਦੁਆਰਾ ਡੇਹਰਾ ਸਾਹਿਬ ਦੀ ਸੱਤਿਆ ਨੂੰ ਪ੍ਰਗਟ ਕਰ ਰਹੀ ਹੈ, ਜਿਸ ਦੇ ਬੂਹੇ ਅੱਗੇ ਪੁੱਜ ਕੇ ਇਕ ਲੂਲ੍ਹਾ ਬੱਚਾ ਦੇਸ਼ ਦੀ ਆਪਣੀ ਕਿਸਮ ਦੀ ਇਕੋ ਇਕ ਸੰਸਥਾ ਨੂੰ ਹੋਂਦ ਵਿਚ ਲਿਆਉਣ ਦਾ ਕਾਰਨ ਬਣਿਆ। ਜਿਨ੍ਹਾਂ ਕਿਤਾਬਚਿਆਂ ਦੀ ਭਾਰੀ ਮੰਗ ਹੈ, ਉਹ ਹੇਠ ਲਿਖੇ ਹਨ :–

੧. ਮਨੁੱਖਾ ਜੀਵਨ ਦੀ ਘਾੜਤ ਦੇ ਕਾਰਖ਼ਾਨੇ ਸਿੱਖ ਗੁਰਦਵਾਰੇ।
੨. ਗੁਰੂ ਕੇ ਝੰਡੇ ਬੁੰਗੇ ਜੁਗੋ ਜੁਗ ਅਟੱਲ।
੩. ਜਤੀ ਸਤੀ ਇਸਤ੍ਰੀਆਂ ਤੇ ਮਰਦ।
੪. ਆਪਣੇ ਵਿਆਹ ਦਾ ਖ਼ਿਆਲ ਮੈਨੂੰ ਕਿਉਂ ਨਾ ਆਇਆ ?
੫. ਮੇਰੇ ਸਾਧੂ ਜੀਵਨ ਦੇ ਧਰਾਸ ਤੇ ਵਿਕਾਸ ਵਿਚ ਸਿੱਖ ਗੁਰਦੁਆਰਿਆਂ ਦਾ ਮਹਾਨ ਅਸਥਾਨ।

–ਇਹ ਕਿਤਾਬਚੇ ਮੁਫ਼ਤ ਵੰਡੇ ਜਾਂਦੇ ਹਨ।




ਬਿੰਦੀ ਅੱਧਕ ਤੇ ਪੈਰ ਵਿਚ ਹ ਜੈਸੀਆਂ ਲਗਾਂ ਮਾਤਰਾਂ ਅਨੁਸਾਰ ਗੁਰਬਾਣੀ ਦੇ ਸ਼ੁਧ ਉਚਾਰਣ ਲਈ ਸ੍ਰ: ਧੰਨਾ ਸਿੰਘ ਨੇ ਕਈ-ਸਾਲਾਂ ਦੀ ਮਿਹਨਤ ਨਾਲ "ਗੁਰਬਾਣੀ ਦਾ ਸ਼ੁਧ ਉਚਾਰਣ" ਨਾਮ ਦੀ ਪੁਸਤਕ 548 ਪੰਨੇ ਦੀ ਲਿਖੀ ਹੈ, ਜੋ ਪਿੰਗਲਵਾੜੇ ਨੇ ਛਾਪੀ ਹੈ।

---

ਇਸ਼ਤਿਹਾਰਾਂ ਤੇ ਕਿਤਾਬਚਿਆਂ ਦੀ ਮੁਫਤ ਵੰਡਾਈ ਲਈ ਦਾਨ ਭੇਜੋ। —ਭਗਤ


80th
Parkash Diwas
1920
Surjit Singh Jeet
H.H. Shri Satguru Jagjit Singh Ji Library
36 Margery Park Road
Forest Gate, London
E7 9JY UK


BE SATGURU'S TRUE GURSIKH
BE TRUTHFUL, FAITHFUL
BE NON-VIOLENT, TOLERANT, MERCIFUL
BE VEGETARIAN - ORGANIC
BE PEACE-LOVER – PEACEFUL RESPECT WORLD PEACE
"CONGRATULATIONS"
ON BLISSFUL AUSPICIOUS PARKASH DIWAS
FROM:-
S. S. JEET
OF: H.H. SHRI SATGURU JAGJIT SINGH JEE
H.H. Shri Satguru Jagjit Singh Ji Library
36 Margery Park Road
Forest Gate, London E7 9JY